

ੴ ਸਤਿਗੁਰ ਪ੍ਰਸਾਦਿ ॥



ਵਾਹੁ ਵਾਹੁ ਬਾਣੀ ਨਿਰੰਕਾਰ ਹੈ ਤਿਸੁ ਜੇਵਡੁ ਅਵਰੁ ਨ ਕੋਇ ॥

# ਗੁਰਬਾਣੀ ਗਿਆਨ ਸਾਗਰ


ਭਾਈ ਜਰਨੈਲ ਸਿੰਘ

ਸੇਵਾਦਾਰ ਗੁਰਦੁਆਰਾ ਕਰਮਸਰ ਰਾੜਾ ਸਾਹਿਬ ।



ਪ੍ਰਕਾਸ਼ਕ :

ਗੁਰਦੁਆਰਾ ਕਰਮਸਰ ਰਾੜਾ ਸਾਹਿਬ ਟਰੱਸਟ ।

# Gurbani Gian Sagar

By : Jarnail Singh



ਪਹਿਲੀ ਐਡੀਸ਼ਨ : ਦਸੰਬਰ 2006

ਭੇਟਾ : 300-00

ਪ੍ਰਕਾਸ਼ਕ : ਗੁਰਦੁਆਰਾ ਕਰਮਸਰ ਰਾੜਾ ਸਾਹਿਬ ਟਰੱਸਟ ।
ਲੁਧਿਆਣਾ (ਪੰਜਾਬ) ਫੋਨ :01628-274060

ਮਿਲਣ ਦਾ ਪਤਾ :
ਲਾਇਬਰੇਰੀ ਗੁਰਦੁਆਰਾ ਕਰਮਸਰ ਰਾੜਾ ਸਾਹਿਬ।



ਭਾ:ਚਤਰ ਸਿੰਘ ਜੀਵਨ ਸਿੰਘ
ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ।
ਫੋਨ : (0183) 2542346, 2547974, 2557973
Website : www.csjs.com

**Designed & Type Set By :**
Surinder Singh for Ellgraphics (Cell : 98153-63525 )

**Printed at :** Jiwan Printers, 312, East Mohan Nagar, Amritsar. Ph. 2705003, 5095774

# ਸਮਰਪਣ

ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੇ ੩੦੦ ਸਾਲਾ ਗੁਰਤਾਗੱਦੀ ਦਿਵਸ ਦੇ ਸਬੰਧ ਵਿਚ ਸੰਤ ਬਾਬਾ ਈਸ਼ਰ ਸਿੰਘ ਜੀ ਮਹਾਰਾਜ ਰਾੜਾ ਸਾਹਿਬ ਵਾਲਿਆਂ ਦੀ ੩੧ ਵੀਂ ਸਾਲਾਨਾ ਬਰਸੀ ਦੇ ਮੌਕੇ ਤੇ ਸੰਤ ਬਾਬਾ ਤੇਜਾ ਸਿੰਘ ਜੀ ਮਹਾਰਾਜ (ਭੌਰਾ ਸਾਹਿਬ) ਵਲੋਂ ਗੁਰੂ ਨਾਨਕ ਨਾਮ ਲੇਵਾ ਸਮੂਹ ਸਾਧ ਸੰਗਤ ਨੂੰ ਸਮਰਪਿਤ ॥

# ਨਿਰਗੁਣ ਮੰਗਲਾਚਰਣ

ੴ ਸਤਿਗੁਰ ਪ੍ਰਸਾਦਿ ॥

ਆਦਿ ਸਚੁ ਜੁਗਾਦਿ ਸਚੁ ॥
ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥੧॥ ਅੰਗ ੧ ॥

ਰੂਪੁ ਨ ਰੇਖ ਰੰਗੁ ਕਿਛੁ ਤ੍ਰਿਹੁ ਗੁਣ ਤੇ ਪ੍ਰਭ ਭਿੰਨ ॥
ਤਿਸਹਿ ਬੁਝਾਏ ਨਾਨਕਾ ਜਿਸੁ ਹੋਵੈ ਸੁਪ੍ਰਸੰਨ ॥੧॥ ਅੰਗ ੨੮੩ ॥

ਚੱਕ੍ਰ ਚਿਹਨ ਅਰੁ ਬਰਨ ਜਾਤਿ ਅਰੁ ਪਾਤਿ ਨਹਿਨ ਜਿਹ ॥
ਰੂਪ ਰੰਗ ਅਰੁ ਰੇਖ ਭੇਖ ਕੋਊ ਕਹਿ ਨ ਸਕਤਿ ਕਿਹ ॥
ਅਚਲ ਮੂਰਤਿ ਅਨਭਉ ਪ੍ਰਕਾਸ ਅਮਿਤੋਜ ਕਹਿੱਜੈ ॥
ਕੋਟਿ ਇੰਦ੍ਰ ਇੰਦ੍ਰਾਣਿ ਸਾਹਿ ਸਾਹਾਣਿ ਗਣਿੱਜੈ ॥
ਤ੍ਰਿਭਵਣ ਮਹੀਪ ਸੁਰ ਨਰ ਅਸੁਰ ਨੇਤ ਨੇਤ ਬਨ ਤ੍ਰਿਣ ਕਹਤ ॥
ਤ੍ਵ ਸਰਬ ਨਾਮ ਕਥੈ ਕਵਨ ਕਰਮ ਨਾਮ, ਬਰਣਤ ਸੁਮਤਿ ॥੧॥ ਜਾਪੁ ਸਾਹਿਬ ॥

ਨਮਸਤ੍ਵੰ ਅਕਾਲੇ ॥ ਨਮਸਤ੍ਵੰ ਕ੍ਰਿਪਾਲੇ ॥
ਨਮਸਤੰ ਅਰੂਪੇ ॥ ਨਮਸਤੰ ਅਨੂਪੇ ॥੨॥ ਜਾਪੁ ਸਾਹਿਬ ॥

ਗ੍ਰੋਬਿੰਦੇ ॥ ਮੁਕੰਦੇ ॥
ਉਦਾਰੇ ॥ ਅਪਾਰੇ ॥੯੪॥ ਜਾਪੁ ਸਾਹਿਬ ॥

ਚੱਤ੍ਰ ਚੱਕ੍ਰ ਵਰਤੀ ਚੱਤ੍ਰ ਚੱਕ੍ਰ ਭੁਗਤੇ ॥
ਸੁਯੰਭਵ ਸੁੰਭ ਸਰਬ ਦਾ ਸਰਬ ਜੁਗਤੇ ॥ ਜਾਪੁ ਸਾਹਿਬ ॥

ਦੁਕਾਲੰ ਪ੍ਰਣਾਸੀ ਦਇਆਲੰ ਸਰੂਪੇ ॥
ਸਦਾ ਅੰਗ ਸੰਗੇ ਅਭੰਗੰ ਬਿਭੂਤੇ ॥੧੯੯॥ ਜਾਪੁ ਸਾਹਿਬ ॥

ਸਤਿਨਾਮੁ ਸ੍ਰੀ ਵਾਹਿਗੁਰੂ

# ਸਰਗੁਣ ਮੰਗਲਾਚਰਣ

ੴ ਸਤਿਗੁਰ ਪ੍ਰਸਾਦਿ ॥

ਆਦਿ ਗੁਰਏ ਨਮਹ ॥ ਜੁਗਾਦਿ ਗੁਰਏ ਨਮਹ ॥
ਸਤਿਗੁਰਏ ਨਮਹ ॥ ਸ੍ਰੀ ਗੁਰਦੇਵਏ ਨਮਹ ॥

ਅੰਗ ੨੬੨ ॥

ਆਦਿ ਅੰਤਿ ਏਕੈ ਅਵਤਾਰਾ ॥ ਸੋਈ ਗੁਰੂ ਸਮਝਿਹੁ ਹਮਾਰਾ ॥
ਨਮਸਕਾਰ ਤਿਸ ਹੀ ਕਉ ਹਮਾਰੀ ॥ ਸਕਲ ਪ੍ਰਜਾ ਜਿਨ ਆਪ ਸਵਾਰੀ ॥

(ਦਸਮ ਗ੍ਰੰਥ)

ਗੁਰਦੇਵ ਮਾਤਾ ਗੁਰਦੇਵ ਪਿਤਾ ਗੁਰਦੇਵ ਸੁਆਮੀ ਪਰਮੇਸੁਰਾ ॥
ਗੁਰਦੇਵ ਸਖਾ ਅਗਿਆਨ ਭੰਜਨੁ ਗੁਰਦੇਵ ਬੰਧਿਪ ਸਹੋਦਰਾ ॥
ਗੁਰਦੇਵ ਦਾਤਾ ਹਰਿ ਨਾਮੁ ਉਪਦੇਸੈ ਗੁਰਦੇਵ ਮੰਤੁ ਨਿਰੋਧਰਾ ॥
ਗੁਰਦੇਵ ਸਾਂਤਿ ਸਤਿ ਬੁਧਿ ਮੂਰਤਿ ਗੁਰਦੇਵ ਪਾਰਸ ਪਰਸ ਪਰਾ ॥
ਗੁਰਦੇਵ ਤੀਰਥੁ ਅੰਮ੍ਰਿਤ ਸਰੋਵਰੁ ਗੁਰ ਗਿਆਨ ਮਜਨੁ ਅਪਰੰਪਰਾ ॥
ਗੁਰਦੇਵ ਕਰਤਾ ਸਭਿ ਪਾਪ ਹਰਤਾ ਗੁਰਦੇਵ ਪਤਿਤ ਪਵਿਤ ਕਰਾ ॥
ਗੁਰਦੇਵ ਆਦਿ ਜੁਗਾਦਿ ਜੁਗੁ ਜੁਗੁ ਗੁਰਦੇਵ ਮੰਤੁ ਹਰਿ ਜਪਿ ਉਧਰਾ ॥
ਗੁਰਦੇਵ ਸੰਗਤਿ ਪ੍ਰਭ ਮੇਲਿ ਕਰਿ ਕਿਰਪਾ ਹਮ ਮੂੜ ਪਾਪੀ ਜਿਤੁ ਲਗਿ ਤਰਾ ॥
ਗੁਰਦੇਵ ਸਤਿਗੁਰੁ ਪਾਰਬ੍ਰਹਮੁ ਪਰਮੇਸਰੁ ਗੁਰਦੇਵ ਨਾਨਕ ਹਰਿ ਨਮਸਕਰਾ ॥੧॥

ਅੰਗ ੨੫੦ ॥

ਊਚ ਅਪਾਰ ਬੇਅੰਤ ਸੁਆਮੀ, ਕਉਣੁ ਜਾਣੈ ਗੁਣ ਤੇਰੇ ॥
ਗਾਵਤੇ ਉਧਰਹਿ, ਸੁਣਤੇ ਉਧਰਹਿ, ਬਿਨਸਹਿ ਪਾਪ ਘਨੇਰੇ ॥
ਪਸੂ ਪਰੇਤ ਮੁਗਧ ਕਉ ਤਾਰੇ, ਪਾਹਨ ਪਾਰਿ ਉਤਾਰੈ ॥
ਨਾਨਕ ਦਾਸ ਤੇਰੀ ਸਰਣਾਈ, ਸਦਾ ਸਦਾ ਬਲਹਾਰੈ ॥

ਅੰਗ ੮੦੨ ॥

ਸਤਿਗੁਰ ਮੇਰਾ ਬੇਮੁਹਤਾਜੁ॥ ਸਤਿਗੁਰ ਮੇਰੇ ਸਚਾ ਸਾਜੁ ॥
ਸਤਿਗੁਰੁ ਮੇਰਾ ਸਭਸ ਕਾ ਦਾਤਾ ॥ ਸਤਿਗੁਰੁ ਮੇਰਾ ਪੁਰਖੁ ਬਿਧਾਤਾ ॥੧॥
ਗੁਰ ਜੈਸਾ ਨਾਹੀ ਕੋ ਦੇਵ ॥ ਜਿਸੁ ਮਸਤਕਿ ਭਾਗੁ ਸੁ ਲਾਗਾ ਸੇਵ ॥੧॥ਰਹਾਉ
ਸਤਿਗੁਰ ਮੇਰਾ ਸਰਬ ਪ੍ਰਤਿਪਾਲੈ ॥ ਸਤਿਗੁਰੁ ਮੇਰਾ ਮਾਰ ਜੀਵਾਲੈ ॥
ਸਤਿਗੁਰ ਮੇਰੇ ਕੀ ਵਡਿਆਈ ॥ ਪ੍ਰਗਟੁ ਭਈ ਹੈ ਸਭਨੀ ਥਾਈ ॥੨॥
ਸਤਿਗੁਰੁ ਮੇਰਾ ਤਾਣੁ ਨਿਤਾਣੁ ॥ ਸਤਿਗੁਰੁ ਮੇਰਾ ਘਰਿ ਦੀਬਾਣੁ ॥
ਸਤਿਗੁਰ ਕੈ ਹਉ ਸਦ ਬਲਿ ਜਾਇਆ ॥ ਪ੍ਰਗਟੁ ਮਾਰਗੁ ਜਿਨਿ ਕਰਿ ਦਿਖਲਾਇਆ॥੩॥
ਜਿਨਿ ਗੁਰੁ ਸੇਵਿਆ ਤਿਸੁ ਭਉ ਨ ਬਿਆਪੈ ॥ ਜਿਨਿ ਗੁਰੁ ਸੇਵਿਆ ਤਿਸੁ ਦੁਖੁ ਨ ਸੰਤਾਪੈ ॥
ਨਾਨਕ ਸੋਧੇ ਸਿੰਮ੍ਰਿਤਿ ਬੇਦ ॥ ਪਾਰਬ੍ਰਹਮ ਗੁਰ ਨਾਹੀ ਭੇਦ ॥

ਅੰਗ ੧੧੪੨ ॥

ਸਤਿਨਾਮ ਸ੍ਰੀ ਵਾਹਿਗੁਰੂ

੧ੴ ਸਤਿਗੁਰ ਪ੍ਰਸਾਦਿ ॥

# ਤਤਕਰਾ



## ਭਾਗ ਪਹਿਲਾ
(੫੫ ਤੋਂ ੧੦੮)



## ਭਾਗ ਦੂਜਾ
ਪ੍ਰਸ਼ਨੋਤਰੀ (੧੧੧ ਤੋਂ ੩੦੬)

## ਭਾਗ ਤੀਜਾ

### ਗੁਰਬਾਣੀ ਦਾ ਵਿਸਥਾਰ ਸਹਿਤ ਵੇਰਵਾ (੩੦੯ ਤੋਂ ੪੭੨)

## ਭਾਗ ਚੌਥਾ

### ਗੁਰਬਾਣੀ ਦਾ ਸੰਖੇਪ ਵੇਰਵਾ (੪੭੫ ਤੋਂ ੫੧੫)

ੴ ਸਤਿਗੁਰ ਪ੍ਰਸਾਦਿ ॥

ਧੰਨੁ ਧੰਨੁ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ

ਤੂ ਦਰੀਆਉ ਦਾਨਾ ਬੀਨਾ ਮੈ ਮਛੁਲੀ ਕੈਸੇ ਅੰਤੁ ਲਹਾ ॥

## ਦੋ ਸ਼ਬਦ

ਧੰਨੁ ਧੰਨੁ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ, ਦੇ ਬਾਰੇ ਲਿਖਣਾ ਪਹੁੰਚ ਤੋਂ ਪਰ੍ਹੇ ਦੀ ਗੱਲ ਹੈ । ਇਹ ਅਮੋਲਕ ਖਜ਼ਾਨਾ ਹੈ, ਜਿਸ ਵਿੱਚ ਗੁਰੂ ਮਹਾਰਾਜ, ਭਗਤ, ਗੁਰਸਿਖਾਂ ਅਤੇ ਭੱਟਾਂ ਦੀ ਪਵਿੱਤਰ ਬਾਣੀ ਦਰਜ ਹੈ । ਇਸ ਅਮੋਲਕ ਖਜ਼ਾਨੇ ਵਿੱਚ ਜਿਨ੍ਹਾਂ ਵੀ ਗਹਿਰਾਈ ਨਾਲ ਜਾਵਾਂਗੇ , ਇਸ ਵਿੱਚੋਂ ਬੇਸ਼-ਕੀਮਤੀ , ਸ਼ਬਦ ਰੂਪ ਲਾਲ, ਹੀਰੇ ਆਦਿ ਪ੍ਰਾਪਤ ਹੋਣਗੇ । ਪਵਿੱਤਰ ਗੁਰਬਾਣੀ ਦੀ ਮਹਿਮਾ ਅਗਾਧ ਬੋਧ ਕਹਿਣ ਕਥਨ ਤੋਂ ਪਰ੍ਹੇ ਹੈ । ਅਸੀਂ ਅਲਪੱਗ ਜੀਵ ਚੌਥੇ ਦਰਜੇ ਦੀ ਬਾਣੀ ਦਰਗਾਹੀ ਬਾਣੀ , ਧੁਰ ਕੀ ਬਾਣੀ ਦੀ ਮਹਿਮਾ ਕਿਵੇਂ ਕਰ ਸਕਦੇ ਹਾਂ । ਜੋ ਇਸ ਵਿੱਚ ਇਕ-ਮਿਕ ਹੋਗਿਆ ।ਜਿਸਨੇ ਬਾਣੀ ਦੇ ਉਪਦੇਸ਼ ਤੇ ਚੱਲ ਕੇ ਆਪਣਾ ਜੀਵਨ ਹੀ ਬਾਣੀ ਰੂਪ ਬਣਾ ਲਿਆ । ਜਿਸ ਨੇ ਇੱਕ-ਇੱਕ ਪੰਗਤੀ ਨੂੰ ਆਪਣੇ ਹਿਰਦੇ ਵਿੱਚ ਵਸਾ ਲਿਆ ।ਕੋਈ ਇਹੋ ਜਿਹਾ ਅਭੇਦ ਪੁਰਸ਼ ਹੀ ਇਸ ਦੀ ਮਹਿਮਾ ਕਹਿ ਸਕਦਾ ਹੈ । ਸਤਿਗੁਰੂ ਕ੍ਰਿਪਾਲੂ ਦਿਆਲੂ ਹਨ । ਉਹ ਜੀਵ ਦੇ ਗੁਣ-ਅਵਗੁਣ ਨਹੀਂ ਦੇਖਦੇ । ਸਤਿਗੁਰੂ ਰਹਿਮਤਾਂ ਦੇ ਦਾਤੇ ਹਨ । ਜਿਸ ਜੀਵ ਤੇ ਰੀਝ ਜਾਣ, ਤਰੁੱਠ ਪੈਣ, ਉਸ ਤੇ ਕਿਰਪਾ ਦ੍ਰਿਸ਼ਟੀ ਕਰਕੇ, ਉਸ ਨੂੰ ਉੱਦਮ ਬਖਸ਼ਦੇ ਹਨ । ਕ੍ਰਿਪਾਲੂ ਸਤਿਗੁਰੂ ਨੇ ਅਲਪੱਗ ਜੀਵ ਤੇ ਕਿਰਪਾ ਅਤੇ ਰਹਿਮਤ ਕੀਤੀ, ਉੱਦਮ ਬਖਸ਼ਿਆ, ਸੰਕਲਪ ਪੈਦਾ ਕੀਤਾ । ਸੰਕਲਪ ਇਹ ਕਿ ਧੰਨੁ ਧੰਨੁ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੀ ਪਵਿੱਤਰ ਗੁਰਬਾਣੀ ਵਿੱਚ ਦਰਜ, ੩੧ ਰਾਗੁ ਅਤੇ ੩੧ ਰਾਗਾਂ ਵਿੱਚ ਪਵਿੱਤਰ ਗੁਰਬਾਣੀ, ਜੋ ਅਮੋਲਕ ਖਜ਼ਾਨਾ ਹੈ । ਇਸ ਅਮੋਲਕ ਖਜ਼ਾਨੇ ਦੇ ਪਹਿਲਾਂ ਆਪ ਦਰਸ਼ਨ ਕਰੀਏ, ਕਿ ਇਸ ਵਿੱਚ ਕਿੰਨੇ ਸ਼ਬਦ, ਅਸਟਪਦੀਆਂ, ਛੰਤ ਆਦਿ ਕਿਸ ਗੁਰੂ ਮਹਾਰਾਜ ਜੀ ਦੇ ਹਨ । ਫਿਰ ਇਹ ਸੰਕਲਪ ਆਪਣਾ ਰੰਗ ਲਿਆਉਂਦਾ ਗਿਆ, ਸਤਿਗੁਰੂ ਹੋਰ ਕ੍ਰਿਪਾ ਦ੍ਰਿਸ਼ਟੀ ਕਰਦੇ ਰਹੇ । ਫਿਰ ਇਹ ਸੰਕਲਪ ਆਇਆ ਕਿ ਇਸ ਦੇ ਪ੍ਰਸ਼ਨ-ਉੱਤਰ ਬਣਾਏ ਜਾਣੇ ਚਾਹੀਦੇ ਹਨ । ਤਾਂ ਕਿ ਜੋ ਪਾਠੀ ਸਿੰਘ, ਪਵਿੱਤਰ ਗੁਰਬਾਣੀ ਦੀ ਸੰਥਿਆ ਕਰਦੇ ਹਨ । ਉਨ੍ਹਾਂ ਨੂੰ ਸਭ ਤੋਂ ਪਹਿਲਾਂ ਇਸ ਅਮੋਲਕ ਖਜ਼ਾਨੇ ਬਾਰੇ ਜਾਣਕਾਰੀ ਉਪਲੱਬਧ ਕਰਵਾਈ ਜਾਵੇ । ਕਿ ਇਹ ਰਾਗੁ ਕਿੰਨੇ ਅੰਗ ਤੋਂ ਆਰੰਭ ਅਤੇ ਕਿੰਨੇ ਅੰਗ ਤੇ ਸਮਾਪਤ ਹੁੰਦਾ ਹੈ, ਵਾਰ ਕਿੰਨੇ ਅੰਗ ਤੇ ਦਰਜ ਹੈ ਆਦਿ । ਇਹੋ ਜਿਹੇ ਪ੍ਰਸ਼ਨ-ਉੱਤਰ ਹੋਣੇ ਚਾਹੀਦੇ ਹਨ । ਫਿਰ ਹੋਰ ਕਿ ੧੪੩੦ ਅੰਗਾਂ ਵਿੱਚ ਦਰਜ ਪਵਿੱਤਰ ਗੁਰਬਾਣੀ ਦੇ ਸ਼ਬਦ, ਅਸਟਪਦੀਆਂ ਅਤੇ ਛੰਤਾ ਆਦਿ ਦੀ ਗਿਣਤੀ ਹੋਣੀ ਚਾਹੀਦੀ ਹੈ । ਤਾਂਕਿ ਸਾਨੂੰ ਇਹ ਪਤਾ ਲੱਗ ਸਕੇ ਕਿ ਧੰਨੁ ਧੰਨੁ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿੱਚ ਕਿੰਨਾ ਅਮੋਲਕ ਖਜ਼ਾਨਾ ਹੈ । ਕਹਿਣ ਦਾ ਭਾਵ ਇਹ ਹੈ ਕਿ ਸੰਕਲਪ ਹੋਇਆ ਕਿ ਇਸ ਦਾ ਇੱਕ ਗ੍ਰੰਥ ਬਣਾ ਦਿੱਤਾ ਜਾਵੇ । ਜੇਕਰ ਸਤਿਗੁਰੂ ਮਹਾਰਾਜ ਜੀ ਨੇ ਸੰਕਲਪ ਪੈਦਾ ਕੀਤਾ ਤਾਂ ਉੱਦਮ ਵੀ ਉਹਨਾਂ ਨੇ ਹੀ ਬਖਸ਼ਣਾ ਸੀ। ਉੱਦਮ ਬਖਸ਼ਿਆ, ਪਵਿੱਤਰ ਧਰਤੀ ਗੁਰਦੁਆਰਾ ਕਰਮਸਰ ਰਾੜਾ ਸਾਹਿਬ ਵਿਖੇ ਇਸ ਪਵਿੱਤਰ ਕਾਰਜ ਨੂੰ ਕਰਨ ਦਾ ਸੁਭਾਗ ਪ੍ਰਾਪਤ ਹੋਇਆ ।

ਇਹ ਪਵਿੱਤਰ ਧਰਤੀ ਭਾਈ ਦਇਆ ਸਿੰਘ ਜੀ ਵਲੋਂ ਚਲੀ ਸੰਪ੍ਰਦਾਇ ਨਾਲ ਸੰਬੰਧਤ ਅਸਥਾਨ ਹੈ । ਇਹ ਰਾੜਾ ਸਾਹਿਬ ਸੰਪ੍ਰਦਾਇ ਇਸ ਤਰ੍ਹਾਂ ਹੈ । ਧੰਨੁ ਧੰਨੁ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਅਪਾਰ ਕਿਰਪਾ ਬਖਸ਼ਿਸ਼ ਦੇ ਪਾਤਰ ਪੰਜ ਪਿਆਰੇ, ਪੰਜ ਪਿਆਰਿਆਂ ਦੇ ਮੁਖੀ ਭਾਈ ਦਇਆ ਸਿੰਘ ਜੀ, ਇਨ੍ਹਾਂ ਦੇ

ਦਰੋਂ ਘਰੋਂ ਵਰੋਸਾਏ ਹੋਏ ਮਹਾਂਪੁਰਸ਼ ਸ਼੍ਰੀਮਾਨ ਸੰਤ ਬਾਬਾ ਸਾਹਿਬ ਸਿੰਘ ਜੀ ਬੇਦੀ ਮਹਾਰਾਜ ਊਨਾਂ ਸਾਹਿਬ ਵਾਲੇ, ਇਹਨਾਂ ਤੋਂ ਵਰੋਸਾਏ ਹੋਏ ਮਹਾਂਪੁਰਸ਼ ਸ਼੍ਰੀਮਾਨ ਸੰਤ ਬਾਬਾ ਭਾਗ ਸਿੰਘ ਜੀ ਮਹਾਰਾਜ ਕੁਰੀ ਵਾਲੇ, ਇਹਨਾਂ ਦੇ ਦਰੋਂ ਘਰੋਂ ਵਰੋਸਾਏ ਹੋਏ ਮਹਾਂਪੁਰਸ਼ ਸ਼੍ਰੀਮਾਨ ਸੰਤ ਬਾਬਾ ਬੀਰ ਸਿੰਘ ਜੀ ਮਹਾਰਾਜ ਨੌਰੰਗਾਬਾਦ ਵਾਲੇ, ਇਹਨਾਂ ਤੋਂ ਵਰੋਸਾਏ ਹੋਏ ਮਹਾਂਪੁਰਸ਼ ਸ੍ਰੀਮਾਨ ਸੰਤ ਬਾਬਾ ਮਹਾਰਾਜ ਸਿੰਘ ਜੀ ਮਹਾਰਾਜ ਨੌਰੰਗਾਬਾਦ ਵਾਲੇ, ਇਹਨਾਂ ਤੋਂ ਵਰੋਸਾਏ ਹੋਏ ਮਹਾਂਪੁਰਸ਼ ਸ਼ੀਮਾਨ ਸੰਤ ਬਾਬਾ ਰਾਮ ਸਿੰਘ ਜੀ ਮਹਾਰਾਜ ਵਿਰੱਕਤ, ਇਹਨਾਂ ਤੋਂ ਵਰੋਸਾਏ ਹੋਏ ਪੂਰਨ ਮਹਾਂਪੁਰਸ਼ ਸ਼੍ਰੀਮਾਨ ਸੰਤ ਬਾਬਾ ਕਰਮ ਸਿੰਘ ਜੀ ਮਹਾਰਾਜ ਹੋਤੀ ਮਰਦਾਨ ਵਾਲੇ, ਇਹਨਾਂ ਦੇ ਦਰੋਂ ਘਰੋਂ ਵਰੋਸਾਏ ਹੋਏ ਮਹਾਂਪੁਰਸ਼ ਸ਼੍ਰੀਮਾਨ ਸੰਤ ਬਾਬਾ ਅਤਰ ਸਿੰਘ ਜੀ ਮਹਾਰਾਜ ਰੇਰੂ ਸਾਹਿਬ ਵਾਲੇ, ਇਹਨਾਂ ਤੋਂ ਵਰੋਸਾਏ ਹੋਏ ਪੂਰਨ ਮਹਾਂਪੁਰਸ਼, ਰਾਜਾ ਜੋਗੀ, ਸ਼੍ਰੀਮਾਨ ਸੰਤ ਬਾਬਾ ਈਸ਼ਰ ਸਿੰਘ ਜੀ ਮਹਾਰਾਜ ਅਤੇ ਸ਼੍ਰੀਮਾਨ ਸੰਤ ਬਾਬਾ ਕਿਸ਼ਨ ਸਿੰਘ ਜੀ ਮਹਾਰਾਜ ਰਾੜਾ ਸਾਹਿਬ ਵਾਲੇ, ਉਹਨਾਂ ਦੇ ਦਰੋਂ ਘਰੋਂ ਵਰੋਸਾਏ ਹੋਏ ਪੂਰਨ ਬੈਰਾਗੀ ਤਿਆਗੀ ਮਹਾਂਪੁਰਸ਼ ਰਾੜਾ ਸਾਹਿਬ ਸੰਪ੍ਰਦਾਇ ਦੇ ਮੌਜੂਦਾ ਮੁਖੀ ਸ਼੍ਰੀਮਾਨ ਸੰਤ ਬਾਬਾ ਤੇਜਾ ਸਿੰਘ ਜੀ ਮਹਾਰਾਜ ਹਨ। ਪਵਿੱਤਰ ਅਸਥਾਨ ਕਰਮਸਰ ਰਾੜਾ ਸਾਹਿਬ ਵਿਖੇ ਸੰਤ ਬਾਬਾ ਈਸ਼ਰ ਸਿੰਘ ਜੀ ਮਹਾਰਾਜ ਅਤੇ ਸੰਤ ਬਾਬਾ ਕਿਸ਼ਨ ਸਿੰਘ ਜੀ ਮਹਾਰਾਜ ਨੇ ਬਹੁਤ ਹੀ ਕਠਿਨ ਤਪ ਕੀਤਾ, ਇਹਨਾਂ ਪੂਰਨ ਮਹਾਂਪੁਰਸ਼ਾਂ ਦੇ ਤਪ ਸਦਕਾ ਇਹ ਅਸਥਾਨ ਦੁਨੀਆਂ ਦੇ ਕੋਨੇ-ਕੋਨੇ ਤੇ ਪ੍ਰਗਟ ਹੋਇਆ। ਹੁਣ ਵੀ ਸੰਤ ਬਾਬਾ ਤੇਜਾ ਸਿੰਘ ਜੀ ਮਹਾਰਾਜ ਇਸ ਅਸਥਾਨ ਤੇ ਕਠਿਨ ਤਪ ਤਪੱਸਿਆ ਕਰ ਰਹੇ ਹਨ ਅਤੇ ਸੰਗਤਾਂ ਨੂੰ ਪਰਮੇਸ਼ਰ ਦੇ ਪਾਸੇ ਦਾ ਉਪਦੇਸ਼ ਬਖਸ਼ ਰਹੇ ਹਨ। ਬੇਅੰਤ ਜੀਵ ਲਾਹਾ ਲੈ ਰਹੇ ਹਨ। ਧੰਨੁ ਧੰਨੁ ਸੰਤ ਬਾਬਾ ਈਸ਼ਰ ਸਿੰਘ ਜੀ ਮਹਾਰਾਜ ਅਤੇ ਧੰਨੁ ਧੰਨੁ ਸੰਤ ਬਾਬਾ ਕਿਸ਼ਨ ਸਿੰਘ ਜੀ ਮਹਾਰਾਜ ਅਤੇ ਮੌਜੂਦਾ ਮੁਖੀ ਸਤਿਕਾਰਯੋਗ ਸ਼੍ਰੀਮਾਨ ਸੰਤ ਬਾਬਾ ਤੇਜਾ ਸਿੰਘ ਜੀ ਮਹਾਰਾਜ ਇਹਨਾਂ ਦੀ ਕਿਰਪਾ ਦੁਆਰਾ ਇਹ ਪਵਿੱਤਰ ਕਾਰਜ ਕਰਨ ਦਾ ਸੁਭਾਗ ਪ੍ਰਾਪਤ ਹੋਇਆ।

ਧੰਨੁ ਧੰਨੁ ਸੰਤ ਬਾਬਾ ਤੇਜਾ ਸਿੰਘ ਜੀ ਮਹਾਰਾਜ ਜੀ ਦਾ ਕੋਟਾਨ-ਕੋਟਿ ਧੰਨਵਾਦ! ਜਿਨ੍ਹਾਂ ਨੇ ਕਿਰਪਾ ਕਰਕੇ ਇਹ ਕਾਰਜ ਕਰਵਾਇਆ। ਸਤਿਗੁਰੂ ਮਹਾਰਾਜ ਜੀ ਨੇ ਕਿਰਪਾ ਕੀਤੀ, ਦੋ ਮਹੀਨੇ ਲਗਾਤਾਰ ਪਵਿੱਤਰ ਗੁਰਬਾਣੀ ਦੇ ਖੁੱਲ੍ਹੇ ਦਰਸ਼ਨ ਦੀਦਾਰੇ ਕੀਤੇ। ਸਤਿਗੁਰੂ ਮਹਾਰਾਜ ਜੀ ਨੇ ਜਿੰਨੀ ਰਹਿਮਤ, ਕ੍ਰਿਪਾ ਦ੍ਰਿਸ਼ਟੀ ਕਰਕੇ ਲਿਖਵਾਇਆ ਉਹ ਸਭ ਆਪ ਜੀ ਦੇ ਸਾਹਮਣੇ ਹੈ। ਇਸ ਵਿੱਚ ਬਹੁਤ ਹੀ ਸਤਿਕਾਰਯੋਗ ਪ੍ਰੇਮੀਆਂ ਨੇ ਯੋਗਦਾਨ ਪਾਇਆ। ਅਕਾਲ ਪੁਰਖੁ ਦੀ ਰਹਿਮਤ ਕਿਰਪਾ ਦਾ ਸਦਕਾ, ਹੋਰ ਗੁਰਸਿਖ ਪ੍ਰੇਮੀਆਂ ਦੇ ਸਹਿਯੋਗ ਸਦਕਾ ਇਹ ਪਵਿੱਤਰ ਗ੍ਰੰਥ ਬਣਕੇ ਤਿਆਰ ਹੋ ਗਿਆ। ਦਾਸ ਆਪਣੇ ਆਪ ਨੂੰ ਬਹੁਤ ਹੀ ਭਾਗਾਂ ਵਾਲਾ ਸਮਝਦਾ ਹੈ ਕਿ ਇਸ ਅਲਪੱਗ ਜੀਵ ਤੇ ਸਤਿਗੁਰੂ ਮਹਾਰਾਜ ਜੀ ਨੇ ਏਨੀ ਕਿਰਪਾ ਕੀਤੀ।

ਸੂਝਵਾਨ ਪਾਠਕ, ਵਿਦਵਾਨ ਸੱਜਣਾਂ ਨੂੰ ਬੇਨਤੀ ਹੈ ਕਿ ਕਿਤੇ ਭੁੱਲ ਚੁੱਕ ਹੋ ਗਈ ਹੋਵੇ, ਦਾਸ ਦੀ ਅਲਪੱਗਤਾ ਜਾਣ ਕੇ ਬਖਸ਼ ਦੇਣਾ। ਅੱਗੇ ਵਾਸਤੇ ਆਪ ਜੀ ਨੇ ਸ੍ਰੇਸ਼ਠ ਅਤੇ ਉੱਤਮ ਸੁਝਾਅ ਦੇ ਕੇ ਕ੍ਰਿਤਾਰਥ ਕਰਨਾ ਭੁੱਲ ਚੁੱਕ ਦੀ ਮੁਆਫੀ ਮੰਗਦੇ ਹਾਂ।ਉਸ ਸਤਿਗੁਰੂ ਦਾਤਾਰ ਪਿਤਾ ਜੀ ਦਾ ਕੋਟਾਨ-ਕੋਟਿ ਧੰਨਵਾਦ ਜਿਨ੍ਹਾਂ ਨੇ ਆਪਾਰ ਬਖਸ਼ਿਸ਼ ਕਰਕੇ ਇਹ ਕਾਰਜ ਨਿਰਵਿਘਨਤਾ ਸਹਿਤ ਸੰਪੂਰਨ ਕੀਤਾ।

ਇਸ ਗ੍ਰੰਥ ਦੇ ਆਰੰਭ ਵਿੱਚ ਨਿਰਗੁਣ ਮੰਗਲਾਚਰਣ, ਸਰਗੁਣ ਮੰਗਲਾਚਰਣ, ਉਥਾਨਕਾ ਹੈ, ਇਸ ਅਮੋਲਕ ਖਜ਼ਾਨੇ ਦੇ ਚਾਰ ਭਾਗ ਹਨ।

## ਚਾਰ ਭਾਗਾਂ ਦਾ ਵੇਰਵਾ :

(੧) ਪਹਿਲਾ ਭਾਗ: ਇਸ ਵਿੱਚ ਧੰਨੁ ਧੰਨੁ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿੱਚ ਦਰਜ ਛੇ ਗੁਰੂ ਮਹਾਰਾਜ ਜੀ, ੧੫ ਭਗਤ, ੧੭ ਭੱਟ (੧੧ ਭੱਟ) ਅਤੇ ੪ ਗੁਰਸਿੱਖ , ਇਨ੍ਹਾਂ ਦਾ ਸੰਖੇਪ ਜੀਵਨ ਵੇਰਵਾ, ੩੧ ਰਾਗਾਂ ਦਾ ਸੰਗੀਤਕ ਵੇਰਵਾ ਅਤੇ ੭੫ ਸਿਰਲੇਖ ਆਦਿ ਦਾ ਵੇਰਵਾ ਦਰਜ ਹੈ

(੨) ਦੂਸਰਾ ਭਾਗ: ਇਸ ਵਿੱਚ ਧੰਨੁ ਧੰਨੁ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿੱਚ ਦਰਜ ੧੪੩੦ ਅੰਗਾਂ ਵਿੱਚ, ਛੇ ਗੁਰੂ ਮਹਾਰਾਜ ਜੀ, ੧੫ ਭਗਤ, ੧੭ ਭੱਟ (੧੧ ਭੱਟ) ਅਤੇ ੪ ਗੁਰਸਿੱਖਾਂ ਦੀ ਪਵਿੱਤਰ ਗੁਰਬਾਣੀ ਦੇ ਪ੍ਰਸ਼ਨ-ਉੱਤਰ ਦਰਜ ਹਨ।

(੩) ਤੀਸਰਾ ਭਾਗ : ਇਸ ਵਿੱਚ ਧੰਨੁ ਧੰਨੁ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿੱਚ ਦਰਜ ੧੪੩੦ ਅੰਗਾਂ ਵਿੱਚ, ਛੇ ਗੁਰੂ ਮਹਾਰਾਜ ਜੀ, ੧੫ ਭਗਤ, ੧੭ ਭੱਟ (੧੧ ਭੱਟ) ਅਤੇ ੪ ਗੁਰਸਿੱਖਾਂ ਦੀ ਪਵਿੱਤਰ ਗੁਰਬਾਣੀ ਦਾ ਵਿਸਥਾਰ ਸਹਿਤ ਵੇਰਵਾ ਦਰਜ ਹੈ।

(੪) ਚੌਥਾ ਭਾਗ: ਇਸ ਵਿੱਚ ਧੰਨੁ ਧੰਨੁ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿੱਚ ਦਰਜ ਛੇ ਗੁਰੂ ਮਹਾਰਾਜ ਜੀ, ੧੫ ਭਗਤ, ੧੭ ਭੱਟ (੧੧ ਭੱਟ) ਅਤੇ ੪ ਗੁਰਸਿੱਖਾਂ ਦੀ ਪਵਿੱਤਰ ਗੁਰਬਾਣੀ ਦਾ ਸੰਖੇਪ ਵੇਰਵਾ ਦਰਜ ਹੈ।

ਇਸ ਗ੍ਰੰਥ ਦੇ ਕੁੱਲ ੫੨੦ ਅੰਗ ਹਨ।

ਸਤਿਨਾਮੁ ਸ੍ਰੀ ਵਾਹਿਗੁਰੂ

# ਸ਼ਲਾਘਾਯੋਗ ਉਪਰਾਲਾ

ਹਰਿ ਜਸੁ ਲਿਖਹਿ ਬੇਅੰਤ ਸੋਹਿਹਿ ਸੇ ਹਥਾ ॥

ਸਿੱਖ ਧਰਮ ਸ਼ਰਧਾ ਦਾ ਧਰਮ ਹੈ। ਗਿਆਨ ਜਾਂ ਤਾਂ ਪੜ੍ਹ ਕੇ ਆਉਂਦਾ ਹੈ ਜਾਂ ਸੁਣ ਕੇ ਆਉਂਦਾ ਹੈ। ਪਾਤਸ਼ਾਹ ਦੇ ਅੰਮ੍ਰਿਤ ਬਚਨ ਹਨ : 'ਗੁਰ ਬਿਨੁ ਗਿਆਨੁ ਨ ਹੋਵਈ' 'ਗਿਆਨ ਅੰਜਨ ਗੁਰਿ ਦੀਆ' ਅਤੇ 'ਗਿਆਨ ਕਾ ਬਧਾ ਮਨੁ ਰਹੈ ਗੁਰ ਬਿਨੁ ਗਿਆਨੁ ਨ ਹੋਇ ॥' ਇਸੇ ਸੰਦਰਭ ਅੰਦਰ ਸੰਤ ਈਸ਼ਰ ਸਿੰਘ ਜੀ ਰਾੜਾ ਸਾਹਿਬ ਤੋਂ ਵਰੋਸਾਏ ਹੋਏ ਭਾਈ ਜਰਨੈਲ ਸਿੰਘ ਹੈੱਡ ਗ੍ਰੰਥੀ ਗੁ: ਕਰਮਸਰ ਰਾੜਾ ਸਾਹਿਬ ਜੀ ਜੋ ਗੁਰੂ ਨਾਨਕ ਨਾਮ ਲੇਵਾ ਸਿੱਖ ਸੰਗਤਾਂ ਵਾਸਤੇ 'ਗੁਰਬਾਣੀ ਗਿਆਨ ਸਾਗਰ' ਗੁਰੂ ਰਾਮਦਾਸ ਜੀ ਦੀ ਸੋਚ ਅਨੁਸਾਰ ਲਿਖਿਆ ਹੈ, ਗੁਰੂ ਨਾਨਕ ਪਾਤਸ਼ਾਹ ਦੀਆਂ ਸੰਗਤਾਂ ਵਾਸਤੇ ਗਿਆਨ ਵਿਚ ਸਹਾਈ ਹੋਵੇਗਾ। ਗੁਰੂ ਅੱਗੇ ਅਰਦਾਸ ਹੈ ਕਿ ਇਨ੍ਹਾਂ ਦੀ ਘਾਲ ਥਾਇ ਪਵੈ ਅਤੇ ਗੁਰੂ ਅੱਗੋਂ ਵੀ ਲਿਖਣ ਦੀ ਦਾਤ ਬਖ਼ਸ਼ੀ ਰੱਖਣ।

ਸਿੰਘ ਸਾਹਿਬ
ਗਿਆਨੀ ਜਸਵਿੰਦਰ ਸਿੰਘ ਜੀ
(ਗ੍ਰੰਥੀ ਸਿੰਘ)
ਸੱਚਖੰਡ ਸ੍ਰੀ ਹਰਿਮੰਦਿਰ ਸਾਹਿਬ

## ਸੰਦੇਸ਼

॥ ਗੁਰਬਾਣੀ ਇਸੁ ਜੁਗ ਮਹਿ ਚਾਨਣੁ ਕਰਮਿ ਵਸੈ ਮਨਿ ਆਏ ॥

ਗੁਰਬਾਣੀ ਪ੍ਰੇਮੀਆਂ ਕਥਾ-ਵਾਚਕ ਗੁਰੂ ਕੇ ਕੀਰਤਨੀਆਂ ਗੁਰਬਾਣੀ ਕੰਠ ਕਰਨ ਵਾਲੇ ਗੁਰਸਿਖਾਂ ਨੂੰ ਬਹੁਤ ਹੀ ਪ੍ਰਸੰਨਤਾ ਹੋਵੇਗੀ ਕਿ ਗਿ: ਜਰਨੈਲ ਸਿੰਘ ਸਿੰਘ ਹੈੱਡ ਗ੍ਰੰਥੀ ਕਰਮਸਰ ਰਾੜਾ ਸਾਹਿਬ ਵਾਲਿਆਂ ਨੇ ਬਹੁਤ ਹੀ ਸ਼ਲਾਘਾਯੋਗ ਉਪਰਾਲਾ ਕਰਕੇ 'ਗੁਰਬਾਣੀ ਗਿਆਨ ਸਾਗਰ' ਗ੍ਰੰਥ ਲਿਖਣ ਛਾਪਣ ਦਾ ਉਪਰਾਲਾ ਕੀਤਾ ਹੈ । ਜਿਸ ਵਿੱਚ ਛੇ ਗੁਰੂ ਸਾਹਿਬਾਨ, ਗਿਆਰਾਂ ਭੱਟਾਂ, ਪੰਦਰਾਂ ਭਗਤਾਂ ਅਤੇ ਚਾਰ ਗੁਰਸਿਖਾਂ ਦੀ ਬਾਣੀ ਜੋ ਗੁਰੂ ਗ੍ਰੰਥ ਸਾਹਿਬ ਵਿਚ ਅੰਕਤ ਹੈ, ਗੁਰਬਾਣੀ ਨੂੰ ਖੋਜਣ ਵਾਸਤੇ ਬਹੁਤ ਹੀ ਸਰਲ ਤਰੀਕੇ ਨਾਲ ਪ੍ਰਸ਼ਨਾਂ ਉੱਤਰਾਂ ਨੂੰ ਇਸ ਪੋਥੀ ਵਿਚ ਅੰਕਤ ਕੀਤਾ ਗਿਆ ਹੈ । ਜਿਸ ਤੋਂ ਹਰ ਪ੍ਰਾਣੀ ਮਾਤਰ ਨੂੰ ਬਹੁਤ ਲਾਭ ਹੋਵੇਗਾ ਕਿਉਂਕਿ ਅੱਜ ਹਰ ਧਰਮ ਹਰ ਮਜ਼ਹਬ ਦਾ ਪ੍ਰਾਣੀ ਗੁਰੂ ਗ੍ਰੰਥ ਸਾਹਿਬ ਜੀ ਦੇ ਦੱਸੇ ਮਾਰਗ ਨੂੰ ਅਪਨਾ ਕੇ ਆਤਮਿਕ ਸ਼ਾਂਤੀ ਲਈ ਯਤਨਸ਼ੀਲ ਹੈ । ਮੇਰੀ ਸਤਿਗੁਰੂ ਜੀ ਦੇ ਚਰਨਾਂ ਵਿਚ ਅਰਦਾਸ ਹੈ ਕਿ ਗਿ: ਜਰਨੈਲ ਸਿੰਘ ਹੈੱਡ ਗ੍ਰੰਥੀ ਕਰਮਸਰ ਰਾੜਾ ਸਾਹਿਬ ਨੂੰ ਹੋਰ ਵੀ ਆਤਮਿਕ ਬਲ ਗੁਰ ਗਿਆਨ ਅਤੇ ਤੰਦਰੁਸਤੀ ਬਖਸ਼ਣ ਤਾਂਕਿ ਇਹ ਹੋਰ ਵੀ ਆਪਣੀ ਲੇਖਣੀ ਰਾਹੀਂ ਪੰਥ ਦੀ ਸੇਵਾ ਕਰਨ । ਇਸ ਪੋਥੀ ਨੂੰ ਹਰ ਗੁਰੂ ਘਰ ਵਿਚ ਜ਼ਰੂਰੀ ਉਪਲਬਧ ਕਰਵਾਉਣਾ ਚਾਹੀਦਾ ਹੈ ਤਾਂਕਿ ਸੰਗਤਾਂ ਲਾਭ ਪ੍ਰਾਪਤ ਕਰ ਸਕਣ ।

ਗੁਰੂ ਪੰਥ ਦਾ ਦਾਸ<br>
ਸਿੰਘ ਸਾਹਿਬ ਗਿਆਨੀ ਗੁਰਬਚਨ ਸਿੰਘ<br>
ਹੈੱਡ ਗ੍ਰੰਥੀ<br>
ਸੱਚਖੰਡ ਸ੍ਰੀ ਹਰਿਮੰਦਰ ਸਾਹਿਬ<br>
ਸ੍ਰੀ ਅੰਮ੍ਰਿਤਸਰ ਸਾਹਿਬ ।

## ਸੰਦੇਸ਼

ਗੁਰਬਾਣੀ ਅਗਾਧ ਬੋਧ ਹੈ । ਮਨ ਬੁੱਧੀ ਦੀ ਗੰਮਤਾ ਗੁਰਬਾਣੀ ਦੇ ਰਹੱਸ ਰਾਜ ਦਾ ਅਥਾਹ ਨਹੀਂ ਲੈ ਸਕਦੇ ॥ ਦਸ ਗੁਰੂ ਸਾਹਿਬਾਨ ਨੇ ਲੋਕਾਈ ਅਤੇ ਪ੍ਰਾਲੌਕਿਕ ਜੀਵਾਂ ਅਤੇ ਪਵਿੱਤਰ ਰੂਹਾਂ ਤੇ ਤਰਸ ਕਰਦਿਆਂ ਗੁਰਬਾਣੀ ਨੂੰ ਆਪਣੇ ਸ੍ਵੈ ਰੂਪ ਤੋਂ ਪ੍ਰਗਟ ਕਰਕੇ ਨਾਮ ਦਾ ਖਜ਼ਾਨਾ ਮਾਤ ਲੋਕ ਦੇ ਸਥੂਲ ਪਸਾਰੇ ਅੰਦਰ ਗੁਰਬਾਣੀ ਦੁਆਰਾ ਸਰਬਤ੍ਰ ਨੂੰ ਜੀਵਨ ਸਫਲ ਕਰਨ ਦਾ ਮਾਰਗ ਦਿੰਦਿਆਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਲੜ ਲਾ ਕੇ ਗੁਰਬਾਣੀ ਤੋਂ ਅਗਵਾਈ ਲੈਣ ਦਾ ਹੁਕਮ ਕੀਤਾ ਹੈ । ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਰਚਨਾ ਕਰਕੇ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਸੁਖੈਨ ਢੰਗ ਨਾਲ ਗੁਰਬਾਣੀ ਅਤੇ ਗੁਰ ਸ਼ਬਦਾਂ ਦਾ ਤਤਕਰਾ ਨਾਲ ਲਿਖਵਾਇਆ । ਤਾਂਕਿ ਸਮੇਂ ਅਨੁਸਾਰ ਹਰ ਸ਼ਬਦ ਜਾਂ ਗੁਰਬਾਣੀ ਦਾ ਵੇਰਵਾ ਪ੍ਰਾਪਤ ਕਰਨ ਲਈ ਤਤਕਰੇ ਤੋਂ ਪਤਾ ਲੱਗ ਜਾਵੇ ।

ਸਭ ਤੋਂ ਪ੍ਰਾਚੀਨ ਵੇਦਾਂ ਦੀ ਰਚਨਾ ਕਰਨ ਸਮੇਂ ਵੇਦਾਂ ਦਾ ਤਤਕਰਾ ਪੁਰਾਤਨ ਰਿਸ਼ੀਆਂ ਮੁਨੀਆਂ ਨੇ ਤਿਆਰ ਕੀਤਾ ਸੀ ਉਸ ਤੋਂ ਬਾਅਦ ਗ੍ਰੰਥਾਂ ਅਤੇ ਪੁਸਤਕਾਂ ਦੇ ਤਤਕਰੇ ਨੂੰ ਵਿਸ਼ੇਸ਼ ਅਹਿਮੀਅਤ ਦਿੱਤੀ ਜਾਂਦੀ ਰਹੀ ਹੈ । ਸਮੇਂ ਅਨੁਸਾਰ ਤਤਕਰੇ ਤੋਂ ਇਲਾਵਾ ਵੱਖੋ-ਵੱਖਰੇ ਵਿਸ਼ਿਆਂ ਦੀ ਜਾਣਕਾਰੀ ਹਿਤ ਵੀ ਖੋਜ ਕੀਤੀ ਜਾਂਦੀ ਰਹੀ ਹੈ ॥

ਜਿਸ ਨਾਲ ਪੜ੍ਹਨ ਵਾਲਿਆਂ ਨੂੰ ਸੁਖੈਨ ਢੰਗ ਨਾਲ ਗ੍ਰੰਥਾਂ ਦੇ ਵਿਸ਼ਾਲ ਗਿਆਨ ਦੀ ਜਾਣਕਾਰੀ ਹਾਸਲ ਹੋ ਸਕੇ । ਗੁਰਬਾਣੀ ਦਾ ਬਿਉਰਾ ਅਤੇ ਵਿਸ਼ਿਆਂ ਦੀ ਖੋਜ ਕਰਕੇ ਵਿਦਵਾਨ ਇਸ ਪਾਸੇ ਖਾਸ ਧਿਆਨ ਲੰਮੇ ਸਮੇਂ ਤੋਂ ਦੇ ਰਹੇ ਹਨ । ਪੰਜ ਪਿਆਰਿਆਂ ਦੇ ਪ੍ਰਮੁੱਖ ਮਹਾਂਪੁਰਖ ਬ੍ਰਹਮਗਿਆਨੀ ਭਾਈ ਦਇਆ ਸਿੰਘ ਜੀ ਦੀ ਸੰਪ੍ਰਦਾਇ ਜਿਸਨੇ ਗੁਰੂ ਘਰਾਂ ਅਤੇ ਖਾਲਸਾ ਪੰਥ ਦੀ ਵਿਸ਼ੇਸ਼ ਸਨਮਾਨ ਯੋਗ ਸੇਵਾ ਵਿੱਚ ਆਪਣਾ ਯੋਗਦਾਨ ਪਾਇਆ ਹੈ । ਇਸ ਜੱਥੇਬੰਦੀ ਨੂੰ ਪਹਿਲਾਂ ਨੌਰੰਗਾਬਾਦੀ ਸੰਪ੍ਰਦਾਇ ਕਰਕੇ ਜਾਣਿਆ ਜਾਂਦਾ ਹੈ । ਅੱਜ-ਕਲ੍ਹ ਹੋਤੀ ਮਰਦਾਨ ਸੰਪ੍ਰਦਾਇ ਦੇ ਨਾਮ ਨਾਲ ਪ੍ਰਸਿੱਧ ਹੈ । ਇਸ ਸੰਪ੍ਰਦਾਇ ਜਿਸਨੂੰ ਕਰਮਸਰ ਰਾੜਾ ਸਾਹਿਬ ਸੰਪ੍ਰਦਾਇ ਦੇ ਨਾਮ ਨਾਲ ਵੀ ਵਿਸ਼ੇਸ਼ ਸਤਿਕਾਰ ਪ੍ਰਾਪਤ ਹੈ॥

ਰਾੜਾ ਸਾਹਿਬ ਦੀ ਪਾਵਨ ਧਰਤੀ ਜਿਥੇ ਛੇਵੇਂ ਪਾਤਿਸ਼ਾਹ ਜੀ ਨੇ ਆਪਣੇ ਚਰਨ ਪਾ ਕੇ ਇਸ ਧਰਤੀ ਨੂੰ ਭਾਗ ਲਾਏ । ਉਥੇ ਮਹਾਂਪੁਰਖੁ ਬ੍ਰਹਮ ਗਿਆਨੀ ਸੰਤ ਬਾਬਾ ਅਤਰ ਸਿੰਘ ਜੀ ਰੇਰੂ ਸਾਹਿਬ ਵਾਲਿਆਂ ਤੋਂ ਵਰੋਸਾਇ ਮਹਾਂਪੁਰਖੁ ਜੀਵਨ ਮੁਕਤ ਸੰਤ ਬਾਬਾ ਈਸ਼ਰ ਸਿੰਘ ਜੀ, ਸੰਤ ਬਾਬਾ ਕਿਸ਼ਨ ਸਿੰਘ ਜੀ ਰਾੜਾ ਸਾਹਿਬ ਵਾਲਿਆਂ ਨੇ ਮਹਾਨ ਤਪੱਸਿਆ ਸੇਵਾ ਸਿਮਰਨ ਦੀ ਘਾਲ ਨਾਲ ਪੂਰੇ ਵਿਸ਼ਵ ਵਿੱਚ ਇਸ ਦੀ ਕੀਰਤੀ ਨੂੰ ਚਾਰ ਚੰਨ ਲਾਏ । ਇਨ੍ਹਾਂ ਮਹਾਂਪੁਰਸ਼ਾਂ ਤੋਂ ਵਰੋਸਾਇ ਹਠੀ ਤਪੀ ਤਿਆਗੀ ਵਿਰਾਗੀ ਮਹਾਂਪੁਰਸ਼ ਸੰਤ ਬਾਬਾ ਤੇਜਾ ਸਿੰਘ ਜੀ ਇਸ ਸੰਪ੍ਰਦਾਇ ਦੇ ਮੁੱਖੀ ਹਨ ਜਿਨ੍ਹਾਂ ਦੀ ਪਾਰਸ ਛੋਹ ਪ੍ਰਾਪਤ ਕਰਨ ਵਾਲੇ ਬਾਬਾ ਜਰਨੈਲ ਸਿੰਘ ਜੀ ਹੈੱਡ ਗ੍ਰੰਥੀ ਗੁ: ਰਾੜਾ ਸਾਹਿਬ ਵਾਲਿਆਂ ਨੇ ਰਾਤ-ਦਿਨ ਬੜੀ ਭਾਰੀ ਲਗਾਤਾਰ ਮਿਹਨਤ ਕਰਕੇ "ਗੁਰਬਾਣੀ ਗਿਆਨ ਸਾਗਰ" ਲਿਖ ਕੇ ਪ੍ਰਕਾਸ਼ਿਤ ਕਰਵਾਇਆ ।

ਇਸ ਪਾਵਨ ਰਚਨਾ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਸ਼ਾਮਿਲ ਹਰੇਕ ਸਤਿਗੁਰੂ ਸਾਹਿਬਾਨ ਦੀ ਗੁਰਬਾਣੀ, ਭਗਤਾਂ, ੧੭ ਭੱਟਾਂ ਅਤੇ ੪ ਗੁਰਸਿਖਾਂ ਵੱਲੋਂ ਜਿਸ ਵਿਸ਼ੇ ਤੇ ਰੌਸ਼ਨੀ ਪਾਈ ਹੈ। ਉਸਦਾ ਪੂਰਾ ਵੇਰਵਾ ਅੰਕਿਤ ਕੀਤਾ ਹੈ ਅਤੇ ਨਾਲ ਹੀ ਸਿਆਣਪ ਭਰੀ ਸੋਚ ਨਾਲ ਪ੍ਰਸ਼ਨ ਉੱਤਰ ਵਾਲਾ ਢੰਗ ਅਪਣਾਉਂਦਿਆਂ ਏਸ ਰਚਨਾ ਨੂੰ ਅਤੀ ਸੁੰਦਰ ਕਰ ਵਿਖਾਇਆ ਹੈ। ਦਾਸ ਦਮਦਮੀ ਟਕਸਾਲ ਅਤੇ ਗੁਰਮਤਿ ਸਿਧਾਂਤ ਪ੍ਰਚਾਰਕ ਸੰਤ ਸਮਾਜ ਦੀ ਤਰਫੋਂ ਹਰੇਕ ਵਿਦਵਾਨ ਸ਼ਰਧਾਵਾਨ ਗੁਰਸਿਖਾਂ ਸ਼ਰਧਾਲੂਆਂ ਨੂੰ ਬੇਨਤੀ ਕਰਦਾ ਹੈ ਕਿ "ਗੁਰਬਾਣੀ ਗਿਆਨ ਸਾਗਰ" ਤੋਂ ਵੱਧ ਤੋਂ ਵੱਧ ਲਾਹਾ ਲਿਆ ਜਾਵੇ। ਆਪਣੇ ਵੱਲੋਂ ਸਮੁੱਚੀ ਹੋਤੀ ਮਰਦਾਨ ਸੰਪ੍ਰਦਾਇ ਰਾੜਾ ਸਾਹਿਬ ਨੂੰ ਇਸ ਵਡਮੁੱਲੇ ਮਹਾਨ ਸ਼ੁਭ ਕਾਰਜ ਦੀ ਵਧਾਈ ਦਿੰਦਾ ਹੈ। ਸਤਿਕਾਰਯੋਗ ਬਾਬਾ ਜਰਨੈਲ ਸਿੰਘ ਜੀ ਦੀ ਤਹਿ ਦਿਲੋਂ ਪ੍ਰਸੰਸਾ ਕਰਦਾ ਹੈ ਜਿਹਨਾਂ ਨੇ ਹੈੱਡ ਗ੍ਰੰਥੀ ਵਾਲੀ ਮਹਾਨ ਪਦਵੀ ਅਨੁਸਾਰ ਇਹ ਸਾਰੀ ਸੇਵਾ ਨਿਭਾਈ ਹੈ।

ਗੁਰੂ ਪੰਥ ਦਾ ਦਾਸ
ਸੰਤ ਬਾਬਾ ਹਰਨਾਮ ਸਿੰਘ ਜੀ ਖਾਲਸਾ
ਮੁਖੀ, ਦਮਦਮੀ ਟਕਸਾਲ ਜੱਥਾ ਭਿੰਡਰਾਂ (ਮਹਿਤਾ)
ਚੇਅਰਮੈਨ ਗੁਰਮਤਿ ਸਿਧਾਂਤ ਪ੍ਰਚਾਰ ਸੰਤ ਸਮਾਜ

## ਸੰਦੇਸ਼

ੴ ਸਤਿਗੁਰ ਪ੍ਰਸਾਦਿ ॥

ਕਹਾਂ ਤੁਛ ਪ੍ਰਭ ਬੁਧ ਹਮਾਰੀ ॥ ਮਹਿਮਾ ਗੁਰੂ ਕੀ ਅਪਰ ਅਪਾਰੀ ॥
ਕੁਛ ਨ ਸ਼ਕਤ ਮੈਂ ਕਰਨ ਉਚਾਰੀ ॥ ਆਪ ਲੇਹੁ ਤੁਮ ਕਥਾ ਸੁਧਾਰੀ ॥
ਬ੍ਰਹਮਾਦਿਕ ਇੰਦ੍ਰਾਦਿ ਧਯਾਵੈ ॥ ਬੇਦ ਚਾਰਮੁਖ ਨੇਤਿ ਬਤਾਵੈ ॥
ਨਾਰਦ ਸਾਰਦ ਆਦਿ ਗਨੇਸੂ ॥ ਮਹਾਦੇਵ ਸ੍ਰੀ ਮੁਨਿਵਰ ਵੇਸੂ ॥
ਅਗਸਤ ਪੁਲਸਤ ਵਸ਼ਿਸ਼ਟ ਪ੍ਰਮਾਨਾ ॥ ਇਨ ਭੀ ਤੁਮਰੋ ਅੰਤ ਨਾ ਜਾਨਾ ॥
ਤੌ ਗੁਨ ਸਾਗਰ ਤੁਮਹਿ ਬਹੌਰੀ ॥ ਜੁਗ ਕਰ ਜੋਰ ਸੁ ਬੰਦਨ ਮੋਰੀ ॥

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਤੋ ਵਰੋਸਾਇ ਪੰਜਾਂ ਪਿਆਰਿਆਂ ਦੇ ਜੱਥੇਦਾਰ ਮਹਾਰਾਜ ਜੀ ਦੇ ਗੜਵਈ ਹਜ਼ੂਰੀ ਸੇਵਕ ਭਾਈ ਦਯਾ ਸਿੰਘ ਜੀ ਦੀ ਸੰਪ੍ਰਦਾਇ ਧੰਨੁ ਧੰਨੁ ਬਾਬਾ ਕਰਮ ਸਿੰਘ ਜੀ ਹੋਤੀ ਮਰਦਾਨ ਵਾਲੇ ਆਪ ਜੀ ਤੋਂ ਬਖਸ਼ਸ਼ ਪ੍ਰਾਪਤ ਕਰਨ ਵਾਲੇ ਸੰਤ ਬਾਬਾ ਅਤਰ ਸਿੰਘ ਜੀ ਰੇਰੂ ਸਾਹਿਬ ਉਨ੍ਹਾਂ ਦੇ ਪਰਮ ਸ਼ਿਸ਼ ਸੰਤ ਬਾਬਾ ਈਸ਼ਰ ਸਿੰਘ ਜੀ ਅਤੇ ਸੰਤ ਬਾਬਾ ਕਿਸ਼ਨ ਸਿੰਘ ਜੀ (ਰਾੜਾ ਸਾਹਿਬ) ਮਹਾਨ ਕਰਮ ਅਤੇ ਗਿਆਨ ਜੋਗੀ ਆਪ ਜੀ ਦੀ ਕ੍ਰਿਪਾ ਦੇ ਪਾਤਰ ਮਹਾਨ ਤਪੱਸਵੀ ਤਿਆਗ ਦੀ ਮੂਰਤੀ ਸੰਤ ਬਾਬਾ ਤੇਜਾ ਸਿੰਘ ਜੀ (ਮੌਜੂਦਾ ਮੁਖੀ ਰਾੜਾ ਸਹਿਬ) ਮਹਾਂਪੁਰਖਾਂ ਤੋਂ ਅਸ਼ੀਰਵਾਦ ਪ੍ਰਾਪਤ ਕਰਕੇ ਗਿਆਨੀ ਮੋਹਨ ਸਿੰਘ ਜੀ ਅਜ਼ਾਦ ਜੋ ਸਥਾਨ ਦੇ ਮਹਾਨ ਵਿਦਵਾਨ ਵਿਆਖਿਆਕਾਰ ਅਤੇ ਲਿਖਾਰੀ ਸਨ ਅੱਜ ਫੇਰ ਸਤਿਗੁਰੂ ਜੀ ਅਤੇ ਮਹਾਂਪੁਰਸ਼ਾਂ ਦੀ ਕ੍ਰਿਪਾਲਤਾ ਸਦਕਾ ਸੰਤ ਗਿਆਨੀ ਜਰਨੈਲ ਸਿੰਘ ਜੀ (ਮੁੱਖ ਗ੍ਰੰਥੀ) ਤਪੋ-ਭੂਮੀ ਰਾੜਾ ਸਾਹਿਬ ਜੀ ਦੇ ਸੇਵਾਦਾਰ ਜਿਨ੍ਹਾਂ ਨੇ 'ਗੁਰਬਾਣੀ ਗਿਆਨ ਸਾਗਰ' ਨਾਮ ਦੀ ਪੁਸਤਕ ਲਿਖ ਕੇ ਛਪਵਾ ਕੇ ਸੰਗਤਾਂ ਨੂੰ ਭੇਟ ਕੀਤੀ ਹੈ ਜਿਸ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ, ਸ਼ੁਧ ਪਾਠ, ਅਰਥ, ਪ੍ਰਕਾਸ਼ ਸੁਖਆਸਨ ਸਾਰੀਆਂ ਮਰਯਾਦਾਵਾਂ ਬਾਰੇ ਪ੍ਰਸ਼ਨੋਤਰੀ ਗੁਰੂ ਮਹਾਰਾਜ ਜੀ ਦੀ ਸੰਖੇਪ ਜੀਵਨੀ, ਵੰਸਾਵਲੀ ਅਤੇ ਗੁਰਬਾਣੀ ਦੇ ਵੱਖ ਵੱਖ ਵਿਸ਼ਿਆਂ ਉੱਪਰ ਬੜਾ ਸੁੰਦਰ ਚਾਨਣਾ ਪਾਇਆ ਹੈ। ਪਾਠੀ ਅਤੇ ਗਿਆਨੀ ਜਨਾਂ ਲਈ ਬੜੀ ਲਾਭਦਾਇਕ ਪੁਸਤਕ ਆਪ ਵਿਦਵਾਨ ਪ੍ਰੇਮੀ ਜਨ ਗਿਆਨੀ ਜੀ ਦੇ ਸ਼੍ਰੇਸ਼ਟ ਉੱਦਮ ਨੂੰ ਪੜ੍ਹ ਕੇ ਸਫਲ ਬਨਾਉਣਗੇ। ਗਿਆਨੀ ਜੀ ਦਾ ਦਾਸ ਧੰਨਵਾਦ ਕਰਦੇ ਹਾਂ ਜੋ ਹੋਤੀ ਮਰਦਾਨ ਸੰਪ੍ਰਦਾਇ ਅਤੇ ਰਾੜਾ ਸਾਹਿਬ ਜੀ ਦੇ ਅਸਥਾਨ ਨੂੰ ਹੋਰ ਰੌਸ਼ਨ ਕਰਨ ਦਾ ਯਤਨ ਕੀਤਾ ਹੈ। ਕੋਈ ਦੇਸ਼ ਨਗਰ ਅਸਥਾਨ ਵਿਦਵਾਨਾਂ ਦਾਨਬੀਰਾਂ ਸੂਰਬੀਰਾਂ ਤਿਆਗੀ ਬੈਰਾਗੀ ਪਰਉਪਕਾਰੀ ਕੁਰਬਾਨੀ ਅਤੇ ਗਿਆਨਵਾਨਾਂ ਨਾਲ ਹੀ ਸੁਭਾਇਮਾਨ ਹੁੰਦਾ ਹੈ। ਹਜ਼ੂਰ ਧੰਨੁ ਧੰਨੁ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਗਿਅਨੀ ਜੀ ਨੂੰ ਹੋਰ ਸੁਮੱਤ ਬਖਸ਼ਿਸ਼ ਕਰਨ, ਜਿਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਸੇਵਾ ਨਿਭਾਂਦੇ ਹਨ, ਉਥੇ ਕਲਮ ਨਾਲ ਵੀ ਗੁਰੂ ਜੀ ਦਾ ਸਾਹਿਤ ਗੁਰਬਾਣੀ ਵੀਚਾਰ ਇਤਿਹਾਸ ਦੀ ਜਾਣਕਾਰੀ ਵਧਾਉਣ ਦੇ ਉਪਰਾਲੇ ਕਰਦੇ ਰਹਿਣਗੇ। ਮੈਂ ਗਿਆਨੀ ਜੀ ਨੂੰ ਵਧਾਈ ਵੀ ਦੇਂਦਾ ਹਾਂ ਜੋ ਪਵਿੱਤਰ ਪੁਸਤਕ 'ਗੁਰਬਾਣੀ ਗਿਆਨ ਸਾਗਰ' ਸੰਗਤਾਂ ਦੀ ਭੇਟ ਕਰ ਰਹੇ ਹਨ। ਅਤੇ ਆਸ਼ੀਰਵਾਦ ਵੀ ਦੇਂਦਾ ਹਾਂ, ਗਿਆਨੀ ਜੀ ਨੂੰ ਸਤਿਗੁਰੂ ਜੀ ਹੋਰ ਵਿੱਦਿਆ ਬਖਸ਼ਿਸ਼ ਕਰਨ ਤਾਂ ਜੋ ਦੇਸ਼ ਕੌਮ ਪੰਥ ਨਿਰਮਲ ਭੇਖ ਅਤੇ ਹੋਤੀ ਮਰਦਾਨ ਸੰਪ੍ਰਦਾਇ ਦਾ ਨਾਮ ਰੌਸ਼ਨ ਕਰਦੇ ਰਹਿਣ। ਬਿਨਾਂ ਸ਼ੁਧ ਪਾਠ ਅਰਥ ਤੋਂ ਬੜਾ ਅਨਰਥ ਹੋ ਜਾਂਦਾ ਹੈ ਸ਼ਾਸ਼ਤਰਾਂ ਵਿੱਚ ਇਸ ਪ੍ਰਕਾਰ ਵਰਣਨ ਹੈ।

"ਸਵਾਕਯ ਬਜ੍ਰੋ ਯਜਮਾਨੰ ਹਿਨਸ੍ਰਿ ਯਥਾ ਇੰਦ੍ਰ ਸ਼ਤ੍ਰੋ ਸ੍ਵਰ ਤੋਂ ਪਰਾਧਾਤ"

ਸਿਖਿਆ ਦਾ ਬਚਨ ਹੈ ਕਿ ਅਸੁਧ ਉਚਾਰਨ ਕੀਆ ਹੁਆ ਸੋ ਵਾਕ ਬਜ੍ਰ ਰੂਪ ਹੋ ਜਾਵੇ ਹੈ ਅਸੁਧ ਉਚਾਰਨ ਕਰਨ ਵਾਲੇ ਕਾ ਹੀ ਨਾਸ ਕਰ ਦੇਵੇ ਹੈ ਜੈਸੇ ਅਸ਼ੁਧ ਸ੍ਵਰ ਕੇ ਉਚਾਰਨੇ ਸੇ ਇੰਦ੍ਰ ਕੀ ਹਾਨੀ ਹੋਤੀ ਭਈ, ਸ੍ਰੀ ਗੁਰੂ ਗ੍ਰੰਥ ਜੀ ਅਥਾਹ ਸਮੁੰਦ੍ਰ ਵਤ ਹੈ ਮਰਜੀਵੜਾ ਬਣਕੇ ਜਿਤਨੀ ਵੀਚਾਰ ਰੂਪੀ ਚੁਭੀ ਮਾਰਦਾ ਹੈ। ਉਤਨੇ ਮੋਤੀ ਪ੍ਰਾਪਤ ਹੋ ਜਾਂਦੇ ਹਨ। ਲਾਲਚੀ ਪੁਰਸ਼ ਅਪਨਾ ਘਰ ਭਰਦਾ ਹੈ ਅਪਨਾ ਐਸ਼ਵਰਜ਼ ਬਧਾਤਾ ਹੈ, ਪਰਉਪਕਾਰੀ ਦੂਸਰੇ ਨੂੰ ਵੰਡ ਕਰ ਕੇ ਮਾਲਾ ਮਾਲ

ਕਰਦੇ ਹਨ ਕਈ ਵਿਦਵਾਨ ਅਪਨੇ ਤੇ ਆਪਣੇ ਪਰਵਾਰ ਤੀਕ ਸੀਮਤ ਹਨ ਪ੍ਰਭੂ ਪਰਉਪਕਾਰੀ ਦੂਸਰਿਆਂ ਤੇ ਪਰਉਪਕਾਰ ਕਰਦੇ ਹਨ। ਸੋ ਗਿ: ਜਰਨੈਲ ਸਿੰਘ ਜੀ ਨੇ ਆਪਣੇ ਮਾਤਾ ਪਿਤਾ ਅਤੇ ਸੰਤ ਬਾਬਾ ਤੇਜਾ ਸਿੰਘ ਜੀ ਦੇ ਨਾਮ ਨੂੰ ਰੌਸ਼ਨ ਕੀਤਾ ਹੈ। ਇਹ ਬ੍ਰਹਮ ਵਿਦਿਆ ਮਹਾਂਪੁਰਸ਼ਾਂ ਦੀ ਕ੍ਰਿਪਾ ਨਾਲ ਪ੍ਰਗਟ ਹੁੰਦੀ ਹੈ। ਇਹ ਗੋਪ ਖਜ਼ਾਨਾ ਹੈ।

"ਬ੍ਰਹਮਣੋਂ ਹੀ ਪ੍ਰਤੀਠਾ ਹਮ ਮ੍ਰਿਤਸਯਾ ਬਯਸਯ ਚ ॥
ਸਾਸ੍ਰਤਸਯ ਚ ਧਰਮਸਯ ਸੁਖਮਯ ਕਾ ਤਸਯ ਚ ॥

ਹੇ ਅਰਜਨ ਜੋ ਬ੍ਰਹਮ ਅੰਮ੍ਰਿਤ ਰੂਪ ਅਵਿਕਾਰੀ ਏਕਾਂਤ ਨਾਮ ਕੇਵਲ ਸੁਖ ਰੂਪ ਹੈ ਔ ਜੋ ਬ੍ਰਹਮ ਸ਼ਾਸ਼ਵਤ ਨਾਮ ਪਰੰਪਰਾ ਸੇ ਨਿਰੰਤਰ ਧਰਮ ਚਲੋ ਆਵਤੋ ਹੈ ਤਿਸ ਧਰਮ ਕਾ ਰਖਯਕ ਅਥਵਾ ਤਿਸ ਧਰਮ ਕਾ ਮੂਲ ਹੈ। ਉਹ ਬ੍ਰਹਮ ਹੀ ਮੈਂ ਹੀ ਨਾਮ ਨਿਸਚੈ ਕਰਕੇ ਪ੍ਰਤਿਸ਼ਠਾ ਪ੍ਰਤੀਨਿਧੀ ਨਾਮ ਮੂਰਤੀ ਹੂੰ ਮੁਝ ਕੋ ਤੂੰ ਉਸ ਬ੍ਰਹਮ ਕਾ ਰੂਪ ਜਾਨ:

"ਗਯਾਨੇਨਤੁ ਤਦ ਗਯਾਨੰ ਯੇਖਾਨਾਂਸਿਤ ਮਾਤਮਨਾ ॥
ਤੇਖਾਂ ਮਾਦਿਤਯ ਵਜ ਗਯਾਨੰ ਪਰਕਾਸ਼ਯਤਿ ਤਤਪਰੰ ॥

ਗਯਾਨੇਤਿ ॥ ਹੇ ਅਰਜਨ ਆਤਮ ਕੇ ਗਿਆਨ ਨੇ ਜਿਨ ਸਤ ਪੁਰਸ਼ੋਂ ਕੇ ਆਤਮਾ ਕਾ ਅਗਿਆਨ ਨਾਸਿਤੰ ਨਸ਼ਟ ਕਰ ਦੀਓ ਹੈ ਉਨ ਮਹਾਂਪੁਰਸ਼ੋਂ ਕੇ ਹਿਰਦੈ ਮੈ ਬ੍ਰਹਮਾਤਮ ਸਾਖਯਾਤ ਪਰਾਇਣ ਗਿਆਨ ਸੂਰਜ ਕੇ ਸਮਾਨ ਪ੍ਰਕਾਸ਼ਤੋ ਹੈ ਬਾਹੀ ਤੇ ਗੁਰੂ ਜੀ ਕਹਾ ਹੈ ਚੂਕੇ ਮੋਹ ਗੁਬਾਰਾ ਮੋਹ ਕ੍ਰਿਤ ਘੋਰ ਅੰਧਕਾਰ ਰੂਪ ਅਵਰਣ ਚੁਕ ਜਾਤੇ ਹੈ ॥

"ਸੁਧ ਬ੍ਰਹਮ ਰੂਪੰ ਤਮਰਜੁਨੰ ਗੁਰੰ ਸਾਦਰੰ ॥
ਪੰਚਮੰ ਵੇਦ ਨਿਰਮਾਣੰ ਨੌਮਿ ਜਗਤਿ ਪੋਤਦੰ ॥

ਸੁਦਮਿਤੀ : ਅਰਜਨ ਨਾਮ ਗੌਰ ਰੰਗ ਕਾ ਹੈ ਜੈਸੇ ਸ਼ੁਧ ਸਫਟਕ ਮਣੀ ਕਾ ਰੰਗ ਹੋਤਾ ਹੈ ਸ਼ੁਧ ਬ੍ਰਹਮਵਤ ਜਿਨ ਕਾ ਵਰਣ ਹੈ ਅਰਥਾਤ ਸੁਧ ਬ੍ਰਹਮ ਸਵਰੂਪ ਔਰ ਪੰਚਵੇਦ ਕੇ ਕਰਤਾ ਔਰ ਜਗਆਸੂ ਜਨੋਂ ਅਪਨੇ ਸਿਖੋ ਦੀਨੋ ਅਨਾਥੋ ਕੋ ਸੰਸਾਰ ਸਮੁੰਦ੍ਰ ਕੋ ਗੋ ਪਦਵਤ ਸੁਖ ਪੂਰਬਕ ਤਰਣੇ ਕੋ ਪੋਤ ਨਾਮ ਜਹਾਜ਼ ਰੂਪ ਜਿਨੋ ਨੇ ਸ੍ਰੀ ਗੁਰੂ ਸਾਹਿਬ ਜੀ ਰਚਾ ਹੈ ਤਿਸ ਗੁਰੂ ਅਰਜਨ ਦੇਵ ਜੀ ਕੇ ਚਰਣ ਕਮਲੋਂ ਪਰ ਅਤਿ ਸਾਦਰ ਸਹਿਤ ਨਮਸਕਾਰ ਕਰਤਾ ਹੂੰ, ਸੁਭ ਗੁਣੋਂ ਕੇ ਅਰਜਨ ਨਾਮ ਏਕਠੇ ਸੰਗ੍ਰਹਿ ਜੋ ਕਰੇ ਸੋ ਕਹਯੇ ਅਰਜਨ ਅਥਵਾ ਅਨਾਥੋਂ ਦੀਨੋ ਕੋ ਸੁਣੇ ਸੋ ਕਹਯੇ ਅਰਜਨ ਸੰਸਕ੍ਰਿਤ ਮੇ ਅਰਥਨਾ ਨਾਮ ਹੈ, ਫਾਰਸੀ ਮੇ ਅਰਜ਼ ਨਾਮ ਹੈ। ਗੁਰੂ ਮਤ ਮੇਂ ਉਸੀ ਕਾ ਨਾਮ ਅਰਦਾਸ ਹੈ ਸਿਖਾਂ ਕੀਆਂ ਅਰਦਾਸਾ ਕੋ ਜੋ ਸੁਨੇ ਸੋ ਕਹਿਯੇ ਅਰਜਨ ॥ ਸੋ ਸਤਿਗੁਰ ਧੰਨੁ ਧੰਨੁ ਸ੍ਰੀ ਗੁਰ ਅਰਜਨ ਦੇਵ ਜੀ ਮਹਾਰਾਜ ਜੀ ਨੇ ਜੋ ਬਾਣੀ ਦਾ ਬੋਹਿਥ ਤਿਆਰ ਕਰਕੇ ਸਦਾ ਲਈ ਹਰਿਮੰਦਰ ਮੇਂ ਸਥਾਪਨ ਕਰਕੇ ਅਖੰਡ ਮਰਯਾਦਾ ਚਲਾਈ ਅਤੇ ਦਸਮ ਗੁਰੂ ਜੀ ਨੇ ਅਪਣੀ ਜਗ੍ਹਾ ਅਸਥਾਪਨ ਕਰਕੇ ਸ਼ਬਦ ਗੁਰੂ ਨੂੰ ਪ੍ਰਧਾਨਤਾ ਤੇ ਪ੍ਰਵਾਨਤਾ ਬਖਸ਼ਸ਼ ਕੀਤੀ ਜਿਸ ਗਿਆਨ ਨੂੰ ਘਰ-ਘਰ ਪੁਹੰਚਾਣ ਲਈ ਅਨੇਕਾਂ ਮਹਾਂਪੁਰਸ਼ ਵਿਦਵਾਨ ਪਿਛੇ ਵੀ, ਹੁਣ ਵੀ ਅਤੇ ਅਗੋਂ ਲਈ ਵੀ ਯਤਨਸ਼ੀਲ ਰਹਿਣਗੇ ਉਨ੍ਹਾਂ ਸਾਰੇ ਆਸਤਕ ਵਾਦੀ ਮਹਾਂਪੁਰਸ਼ਾਂ ਨੂੰ ਮੈਂ ਬਾਰੰਬਾਰ ਪ੍ਰਣਾਮ ਕਰਦਾ ਹਾਂ ਜੋ ਦੇਸ਼ ਕੌਮ ਦੀ ਅਖੰਡਤਾ ਅਤੇ ਪੰਥਕ ਏਕਤਾ ਧਰਮ ਪ੍ਰਚਾਰ ਲਈ ਸਨੱਧਬੱਧ ਹਨ ਸੋ ਅਖੀਰ ਵਿਚ ਸ੍ਰੀ ਮਾਨ ਸੰਤ ਬਾਬਾ ਤੇਜਾ ਸਿੰਘ ਜੀ ਰਾੜਾ ਸਾਹਿਬ ਵਾਲਿਆਂ ਦਾ ਧੰਨਵਾਦੀ ਹਾਂ ਜਿਨ੍ਹਾਂ ਨੇ ਐਸੇ ਵਿਦਵਾਨ ਪੈਦਾ ਕਰਕੇ ਆਪਣੇ ਡੇਰੇ ਅਤੇ ਕੌਮ ਨੂੰ ਰੁਸ਼ਨਾਇਆ ਹੈ। ਆਸ ਹੈ ਕਿ ਮਹਾਂਪੁਰਸ਼ ਅਗੋਂ ਲਈ ਹੋਰ ਵੀ ਵਿਦਵਾਨ ਤਿਆਰ ਕਰਦੇ ਰਹਿਣਗੇ ਦਾਸ ਨਿਰਮਲ ਭੇਖ ਸੰਪ੍ਰਦਾਇ ਦੇ ਸਾਰੇ ਅਤੇ ਖਟ ਭੇਖਾਂ ਦੇ ਏਕਤਾਵਾਦੀ ਸਾਰੇ ਮਹਾਂਪੁਰਸ਼ਾਂ ਨੂੰ ਨਮਸਕਾਰ ਕਰਦਾ ਹੋਇਆ ਬਿਰਾਮ ਲੈਂਦਾ ਹਾਂ ॥

ਗੁਰੂ ਪੰਥ ਅਤੇ ਨਿਰਮਲ ਭੇਖ ਦਾ ਦਾਸ
ਸੰਤ ਜਗਜੀਤ ਸਿੰਘ ਹਰਖੋਵਾਲ
ਵੇਦਾਂਤ ਆਚਾਰਯ

# ਸੰਦੇਸ਼

ਅਗਾਧ ਬੋਧ ਗੁਰਬਾਣੀ ਦੇ ਆਤਮਿਕ ਸੁਹਜ ਅਤੇ ਵਿਚਾਰਾਤਮਿਕ ਗਹਿਰਾਈਆਂ ਨੂੰ ਸਮੁੱਚੇ ਤੌਰ ਤੇ ਸਮਝਣਾ ਭਾਵੇਂ ਮਨੁੱਖੀ ਸੋਚ ਦਾ ਵਿਸ਼ਾ ਨਹੀਂ ਪਰ ਤਾਂ ਵੀ ਜਿਤਨੀ ਗਹਿਰਾਈ ਤਕ ਕਿਸੇ ਨੇ ਗੁਰਬਾਣੀ ਸਾਗਰ ਵਿਚ ਉਤਰਨ ਦਾ ਯਤਨ ਕੀਤਾ ਹੈ, ਉਹ ਉਤਨਾ ਹੀ ਆਨੰਦਿਤ ਹੋਇਆ ਹੈ। ਇਸ ਰਤਨੀ ਭਰਪੂਰ ਗੁਰਸਾਗਰ ਗੁਰਬਾਣੀ ਵਿਚ ਆਏ ਰਤਨ ਪਦਾਰਥਾਂ ਦੀ ਗਿਣਤੀ ਭਾਵ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਿਰਜਣਾਤਮਿਕ ਅਤੇ ਭੌਤਿਕ ਸਰੂਪ ਦੀ ਜਾਣਕਾਰੀ ਵਾਸਤੇ ਪਹਿਲਾ ਉੱਦਮ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਆਦਿ ਵਿਚ ਤਤਕਰਾ ਲਿਖ ਕੇ ਆਪ ਕੀਤਾ।

ਉਸ ਤੋਂ ਬਾਅਦ ਵਿਚ ਸਮੇਂ ਸਮੇਂ ਗੁਰਬਾਣੀ ਦੇ ਭੌਤਿਕ ਸਰੂਪ ਬਾਬਤ ਜਾਣਕਾਰੀ ਦੇਣ ਹਿੱਤ ਵਿਦਵਾਨਾਂ ਅਤੇ ਖੋਜੀਆਂ ਵਲੋਂ ਬਹੁਤ ਹੀ ਸ਼ਲਾਘਾਯੋਗ ਉੱਦਮ ਕੀਤੇ ਗਏ। ਕਿਸੇ ਨੇ ਤੁਕ ਤਤਕਰਾ ਲਿਖ ਕੇ, ਕਿਸੇ ਨੇ ਬਾਣੀ ਬਿਉਰਾ ਲਿਖ ਕੇ, ਕਿਸੇ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਅੱਖਰ ਅਨੁਕ੍ਰਮਣਕਾ ਤਿਆਰ ਕਰਕੇ ਆਪਣੇ ਵਲੋਂ ਇਸ ਖੇਤਰ ਵਿਚ ਭਰਪੂਰ ਯੋਗਦਾਨ ਪਾਇਆ।

ਰਾੜਾ ਸਾਹਿਬ ਸੰਪ੍ਰਦਾਇ ਦੇ ਮੌਜੂਦਾ ਮੁੱਖੀ ਸੰਤ ਬਾਬਾ ਤੇਜਾ ਸਿੰਘ ਜੀ ਮਹਾਰਾਜ ਭੋਰਾ ਸਾਹਿਬ ਵਾਲਿਆਂ ਦੇ ਅਸ਼ੀਰਵਾਦ ਨਾਲ ਇਸੇ ਤਰ੍ਹਾਂ ਦਾ ਹੀ ਇਕ ਹੋਰ ਯਤਨ ਗੁਰਦੁਆਰਾ ਕਰਮਸਰ ਰਾੜਾ ਸਾਹਿਬ ਦੇ ਮੁੱਖ ਗ੍ਰੰਥੀ ਭਾਈ ਜਰਨੈਲ ਸਿੰਘ ਜੀ ਨੇ "ਗੁਰਬਾਣੀ ਗਿਆਨ ਸਾਗਰ" ਨਾਂ ਦਾ ਗ੍ਰੰਥ ਤਿਆਰ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਭੌਤਿਕ ਸਰੂਪ ਦੀ ਇਕ ਨਹੀਂ ਬਲਕਿ ਕਈ ਪਹਿਲੂਆਂ ਤੋਂ ਵਿਆਖਿਆ ਕੀਤੀ ਹੈ ਨਾਲ ਹੀ ਕਈ ਵਿਸ਼ਿਆਂ ਨਾਲ ਸੰਬੰਧਤ ਬਹੁਤ ਹੀ ਜਾਣਕਾਰੀ ਭਰਪੂਰ ਪ੍ਰਸ਼ਨੋਤਰੀ ਦਰਜ ਕਰ ਇਸ ਗ੍ਰੰਥ ਦੇ ਸੁਹੱਪਣ ਨੂੰ ਚਾਰ ਚੰਨ ਲਾਏ ਹਨ।

ਆਸ ਹੈ ਕਿ ਸਮੁੱਚਾ ਸਿੱਖ ਜਗਤ, ਵਿਸ਼ੇਸ਼ ਕਰਕੇ ਗੁਰਬਾਣੀ ਦੇ ਖੋਜੀ ਅਤੇ ਵਿਦਵਾਨ, ਭਾਈ ਸਾਹਿਬ ਜੀ ਦੁਆਰਾ ਉਪਲੱਬਧ ਕਰਵਾਈ ਇਸ ਜਾਣਕਾਰੀ ਤੋਂ ਭਰਪੂਰ ਲਾਭ ਪ੍ਰਾਪਤ ਕਰਨਗੇ। ਸਤਿਗੁਰ ਜੀ, ਭਾਈ ਜਰਨੈਲ ਸਿੰਘ ਜੀ ਨੂੰ ਹੋਰ ਉਦਮ ਬਖਸ਼ਣ ਤਾਂ ਜੋ ਆਪ ਭਵਿਖ ਵਿਚ ਸੰਗਤਾਂ ਹੋਰ ਵੀ ਉਤਸ਼ਾਹ ਨਾਲ ਜਾਣਕਾਰੀ ਭਰਪੂਰ ਸਾਮੱਗ੍ਰੀ ਉਪਲਬਧ ਕਰਵਾਉਂਦੇ ਰਹਿਣ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਆਏ ਅਮੋਲਕ ਲਾਲ ਰਤਨ ਸੱਚਮੁੱਚ ਹੀ ਸਾਡੇ ਜੀਵਨ ਦਾ ਸ਼ਿੰਗਾਰ ਬਣ ਜਾਣ।

ਦਾਸ
ਬਲਜਿੰਦਰ ਸਿੰਘ
ਗੁ: ਕਰਮਸਰ ਰਾੜਾ ਸਾਹਿਬ

ੴ ਸਤਿਗੁਰ ਪ੍ਰਸਾਦਿ ॥

"ਧੁਰ ਕੀ ਬਾਣੀ ਆਈ ॥ ਤਿਨਿ ਸਗਲੀ ਚਿੰਤ ਮਿਟਾਈ"॥

## (ਉਥਾਨਕਾ)

ਅਜ ਤੋਂ ਤਕਰੀਬਨ ਸਾਢੇ ਪੰਜ ਸੌ ਸਾਲ ਪਹਿਲਾਂ ਸੰਸਾਰ ਵਿਚ ਹਰ ਪਾਸੇ ਮਾਰਧਾੜ, ਕਲਾ ਕਲੇਸ਼, ਲੜਾਈ ਝਗੜਾ, ਰਿਆਸਤਾਂ ਦੇ ਝਗੜੇ ਅਤੇ ਲੁਟਘਸੁਟ ਹੋ ਰਹੀ ਸੀ, ਮੁਸਲਮਾਨੀ ਰਾਜ ਸਮੇਂ-ਸਮੇਂ ਸਿਰ ਸਮਾਜ ਵਿਚ ਮਨੁੱਖਤਾ ਦਾ ਘਾਣ ਕਰ ਰਿਹਾ ਸੀ । ਹਰ ਪਾਸੇ ਚੋਰੀ, ਡਾਕੇ, ਲੁੱਟ-ਘਸੁੱਟ ਹੋ ਰਹੀ ਸੀ , ਕੋਈ ਵੀ ਮਨੁੱਖ ਆਪਣੇ ਆਪ ਨੂੰ ਸਥਿਰ ਨਹੀ ਸੀ ਸਮਝ ਰਿਹਾ । ਹਰ ਪਾਸੇ ਹਾਹਾਕਾਰ ਮੱਚੀ ਹੋਈ । ਧਰਤੀ ਦੇ ਜੀਵਾਂ ਦੀ ਪੁਕਾਰ ਦੇਵੀ-ਦੇਵਤਿਆਂ ਤਕ ਵੀ ਪਹੁੰਚੀ, ਪਰ ਦੇਵੀ-ਦੇਵਤੇ ਆਪ ਕੁਝ ਨਹੀਂ ਕਰ ਸਕਦੇ ਸਨ । ਇਹੋ ਜਿਹੀ ਦੁਖੀ ਜੀਵਾਂ ਦੀ ਤਰਸ ਯੋਗ ਹਾਲਤ ਸੀ । ਕਲਯੁਗੀ ਜੀਵ, ਧਰਤੀ ਅਤੇ ਦੇਵੀ ਦੇਵਤੇ ਸਭ ਅਕਾਲ ਪੁਰਖ ਦੇ ਚਰਨਾਂ ਵਿੱਚ ਅਰਦਾਸਾਂ ਬੇਨਤੀਆਂ ਕਰਨ ਲੱਗੇ, "ਹੇ ਪ੍ਰਭੂ, ਸੰਸਾਰ ਦੀ ਸਾਰ ਲਵੋ, ਕ੍ਰਿਪਾ ਕਰੋ ਸਮੇਂ ਦੀਆਂ ਹਕੂਮਤਾਂ ਜੀਵਾਂ ਦਾ ਘਾਣ ਕਰੀ ਜਾ ਰਹੀਆਂ ਹਨ"। ਧਰਤੀ ਨੇ ਆਪ ਵੀ ਪੁਕਾਰ ਕੀਤੀ ਕਿ "ਹੇ ਪ੍ਰਭੂ, ਮੇਰੇ ਤੋਂ ਪਾਪਾਂ ਦਾ ਹੋਰ ਭਾਰ ਨਹੀਂ ਝਲਿਆ ਜਾਂਦਾ ਮੈਂ ਫਟਦੀ ਜਾ ਰਹੀ ਹਾਂ ਮੇਰੀ ਸਾਰ ਲਵੋ, ਜੀਵਾਂ ਦੀ ਸਾਰ ਲਵੋ, ਪਾਪ ਬਹੁਤ ਵਧ ਗਏ ਹਨ" । ਇਸੇ ਤਰ੍ਹਾਂ ਸਭ ਅਕਾਲ ਪੁਰਖ ਦੇ ਚਰਨਾਂ ਵਿਚ ਅਰਦਾਸਾਂ ਬੇਨਤੀਆਂ ਵਾਰ-ਵਾਰ ਕਰ ਰਹੇ ਸਨ । ਫਿਰ ਇਕ ਦਿਨ ਅਜਿਹਾ ਆਇਆ ਜਿਸ ਦਿਨ ਉਹਨਾਂ ਦੀ ਅਰਦਾਸ ਬੇਨਤੀ ਸੁਣੀ ਗਈ :-

"ਸੁਣੀ ਪੁਕਾਰਿ ਦਾਤਾਰ ਪ੍ਰਭੁ,
ਗੁਰ ਨਾਨਕ ਜਗ ਮਾਹਿ ਪਠਾਇਆ" ॥

ਵਾਰ ੧, ਪਉੜੀ ੨੩ ॥

ਕਤਕ ਦੀ ਪੂਰਨਮਾਸੀ ੧੪੬੯ ਈ: ਨੂੰ ਮਾਤਾ ਤ੍ਰਿਪਤਾ ਜੀ ਦੀ ਕੁਖੋਂ ਪਿਤਾ ਕਲਿਆਣ ਦਾਸ ਜੀ ਦੇ ਗ੍ਰਹਿ, ਰਾਇ ਭੋਇ ਦੀ ਤਲਵੰਡੀ ਵਿਖੇ ਬਾਲਕ ਰੂਪ ਵਿਚ ਪ੍ਰਮੇਸ਼ਰ ਨੇ ਆਪ ਅਵਤਾਰ ਧਾਰਿਆ ।

"ਆਪਿ ਨਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਯਉ" ॥

ਅੰਗ ੧੩੯੫ ॥

ਇਸ ਅਸਥਾਨ ਨੂੰ ਅਜ ਕਲ੍ਹ ਨਨਕਾਣਾ ਸਾਹਿਬ ਕਹਿੰਦੇ ਹਨ । ਜੋ ਕਿ ਪਾਕਿਸਤਾਨ ਵਿੱਚ ਹੈ । ਪ੍ਰਮੇਸ਼ਰ ਨੇ ਆਪ ਅਵਤਾਰ ਧਾਰਿਆ, ਆਉਂਦੇ ਸਾਰ ਹੀ ਕੌਤਕ ਕਰਨ ਲਗੇ । ਜਿਵੇਂ-ਜਿਵੇਂ ਉਮਰ ਵਡੇਰੀ ਹੁੰਦੀ ਗਈ ਸਮੇਂ ਸਿਰ ਪੜ੍ਹਨੇ ਵੀ ਪਾਇਆ, ਪਰ ਆਪ ਜੀ ਦਾ ਮਨੋਰਥ ਤਾਂ ਹੋਰ ਸੀ । ਆਪ ਪੜ੍ਹਨ ਨਹੀਂ, ਸੰਸਾਰ ਨੂੰ ਪੜ੍ਹਾਉਣ ਆਏ ਸੀ । ਮਹਾਰਾਜ ਜੀ ਨੇ ਬਾਲ-ਰੂਪ ਵਿਚ ਅਨੇਕਾਂ ਕੌਤਕ ਕੀਤੇ ਜਿਵੇਂ ਸੱਪ ਨੇ ਛਾਂ ਕਰਨੀ, ਖੇਤੀ ਹਰੀ ਭਰੀ ਕਰਨੀ, ਭੁਖੇ ਸਾਧੂਆਂ ਨੂੰ ਪ੍ਰਸ਼ਾਦਾ ਛਕਾਉਣਾ ਆਦਿ ।ਹੋਰ ਭੀ ਬੇਅੰਤ ਕੌਤਕ ਕੀਤੇ, ਗ੍ਰਹਿਸਤ ਜੀਵਨ ਧਾਰਨ ਕੀਤਾ । ਫਿਰ ਜਿਸ ਕਾਰਜ ਲਈ ਮਾਤ ਲੋਕ ਤੇ ਆਏ ਸੀ , ਉਸ ਨੂੰ ਪੂਰਾ ਕਰਨ ਲਈ ਸੁਲਤਾਨਪੁਰ ਲੋਧੀ ਆ ਗਏ । ਉਥੇ ਮੋਦੀਖਾਨੇ ਵਿੱਚ ਨੌਕਰੀ ਕਰਨ ਲੱਗੇ । ਰੋਜ਼ਾਨਾ ਹੀ ਵੇਈਂ

ਨਦੀ ਤੇ ਇਸ਼ਨਾਨ ਕਰਨ ਵਾਸਤੇ ਜਾਂਦੇ। ਕੁਝ ਸਮਾਂ ਉਥੇ ਰਹਿ ਕੇ ਇਸ਼ਨਾਨ ਆਦਿਕ ਕਰਕੇ ਵਾਪਿਸ ਆ ਜਾਂਦੇ। ਇਸੇ ਤਰ੍ਹਾਂ ਸਮਾਂ ਬੀਤਦਾ ਗਿਆ। ਸੰਸਾਰ ਦੇ ਧੰਦਿਆਂ ਤੋਂ ਤਾਂ ਪਹਿਲਾਂ ਹੀ ਉਪਰਾਮ ਰਹਿੰਦੇ ਸੀ। ਇੱਕ ਦਿਨ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨਿਤ ਦੀ ਕ੍ਰਿਆ ਅਨੁਸਾਰ ਵੇਈਂ ਨਦੀ ਵਿੱਚ ਵੜੇ ਅਤੇ ਚੁੱਭੀ ਲਾਕੇ ਅਜਿਹੇ ਅਲੋਪ ਹੋਏ ਕਿ ਬਾਹਰ ਨਾ ਆਏ। ਇਕ ਸੇਵਾਦਾਰ ਜੋ ਬਸਤਰ ਫੜ ਕੇ ਕਿਨਾਰੇ ਤੇ ਖੜਾ ਸੀ। ਉਸਨੂੰ ਉਡੀਕ ਕਰਦੇ ਨੂੰ ਜਦੋਂ ਕਾਫੀ ਸਮਾਂ ਹੋ ਗਿਆ ਤਾਂ ਉਹ ਇੱਧਰ ਉੱਧਰ ਘੁੰਮ ਫਿਰ ਕੇ ਦੇਖਣ ਲੱਗਾ। ਜਦੋਂ ਉਸ ਨੂੰ ਯਕੀਨ ਹੋ ਗਿਆ ਕਿ ਹੁਣ ਮੇਰੇ ਵਸ ਦੀ ਗੱਲ ਨਹੀਂ ਰਹੀ। ਉਹ ਬੇਵਸ ਹੋ ਕੇ ਘਰ ਵਾਪਿਸ ਆਇਆ। ਆ ਕੇ ਜੈਰਾਮ ਜੀ ਅਤੇ ਭੈਣ ਨਾਨਕੀ ਜੀ ਨੂੰ ਸਾਰਾ ਹਾਲ ਸੁਣਾਇਆ ਕਿ ਗੁਰੂ ਜੀ ਵੇਈਂ ਨਦੀ ਵਿਚ ਇਸ਼ਨਾਨ ਕਰਨ ਵੜੇ ਮੁੜ ਕੇ ਬਾਹਰ ਨਹੀਂ ਨਿਕਲੇ। ਸਾਰੇ ਨਗਰ ਵਿੱਚ ਖਬਰ ਫੈਲ ਗਈ ਕਿ ਗੁਰੂ ਜੀ ਵੇਈਂ ਨਦੀ ਵਿੱਚ ਡੁੱਬ ਗਏ। ਸਾਰੇ ਹੀ ਵੇਈਂ ਨਦੀ ਵਲ ਨੂੰ ਭੱਜੇ। ਵੇਈਂ ਨਦੀ ਤੇ ਪਹੁੰਚ ਕੇ ਤਲਾਸ਼ ਕਰਨ ਲੱਗੇ। ਮਲਾਹ ਤੈਰਾਕ ਸਭ ਨੇ ਬਹੁਤ ਯਤਨ ਕੀਤਾ। ਪਰ ਗੁਰੂ ਜੀ ਬਾਰੇ ਕਿਸੇ ਨੂੰ ਕੋਈ ਪਤਾ ਨਹੀਂ ਲੱਗਿਆ। ਸਭ ਘਬਰਾਏ ਦੁਖੀ ਰੋਂਦੇ ਕੁਰਲਾਉਂਦੇ ਸਨ। ਪਰ ਭੈਣ ਨਾਨਕੀ ਜੀ ਧੀਰਜ ਧਰੀ ਬੈਠੇ ਜਾਣਦੇ ਸੀ ਕਿ ਮੇਰਾ ਵੀਰ ਪਰਮੇਸ਼ਰ ਦਾ ਅਵਤਾਰ ਹੈ। ਬੇਬੇ ਨਾਨਕੀ ਜੀ ਨੇ ਜੈਰਾਮ ਜੀ ਅਤੇ ਸਾਰੀ ਸੰਗਤ ਨੂੰ ਕਿਹਾ ਧੀਰਜ ਧਰੋ। ਉਹ ਕੋਈ ਮਨੁੱਖੀ ਲੀਲ੍ਹਾ ਕਰ ਰਹੇ ਹਨ। ਛੇਤੀ ਹੀ ਬਾਹਰ ਆ ਜਾਣਗੇ। ਪਰ ਸਾਰੇ ਹਾਹਾਕਾਰ ਮਚੀ ਹੋਈ ਸਭ ਸੋਗ ਵਿੱਚ ਡੁੱਬੇ ਸਨ। ਤਿਹੋ ਜੇਹੀ ਸਭ ਦੀ ਤਰਸਯੋਗ ਹਾਲਤ ਦੇਖਕੇ ਭੈਣ ਨਾਨਕੀ ਜੀ, ਪਰਮੇਸ਼ਰ ਸਰੂਪ ਆਪਣੇ ਵੀਰ ਨਾਨਕ ਨਿਰੰਕਾਰੀ ਅੱਗੇ ਸ਼ਰਧਾ ਭਾਵ ਨਾਲ ਬੇਨਤੀਆਂ ਕਰਨ ਲੱਗੀ।

ਹੇ ਜਗਬੰਦ ! ਪ੍ਰਭੂ ਸੁਖਕੰਦ, ਮੁਕੰਦ, ਅਨੰਦ ਕੋ ਦਾਸਨ ਦਾਨੀ "
ਸ੍ਰੀ ਕਰਤਾਰ, ਮੁਜਾਰਿ ਅਘਾਰ ਲ਼ਯੋ ਅਵਤਾਰ ਸੁ ਮੈ ਮਾਨ ਮਾਨੀ "
ਜੇ ਸਰਧਾ ਮਮ ਸਾਚ ਰਿਦੇ ਮਹਿ ਤੌ ਪ੍ਰਗਟੋ ਪਰਭਾਤ ਮਹਾਨੀ "
ਸ਼ੋਕ ਹਰੋ ਨਿਜ ਲੋਕਨ ਕੋ, ਸਹਿ ਸ਼ੋਕ ਕਰੋ ਜੇ ਮੂਢ ਗੁਮਾਨੀ "

(ਨਾਨਕ ਪ੍ਰਕਾਸ਼ ਅਧਿ : ੨੮)

ਅਰਥ, ਹੇ ਜਗਤ ਦੇ ਪਾਲਕ ਤਾਰਕ, ਸੁਖਾਂ ਦੇ ਦਾਤੇ,ਮੁਕਤੀ ਦਾਤੇ, ਆਨੰਦ ਦੇ ਸਾਗਰ, ਆਪਣੇ ਸਿਖ ਸੇਵਕਾਂ ਦੇ ਦੁੱਖਾਂ ਕਲੇਸ਼ਾਂ ਨੂੰ ਕੱਟਣ ਵਾਲੇ, ਮੁਰ ਆਦਿਕ ਦੈਂਤਾਂ ਨੂੰ ਮਾਰਨ ਵਾਲੇ ਪ੍ਰਭੂ ਤੁਸੀਂ ਆਪ ਇਸ ਮਾਤ ਲੋਕ ਤੇ ਅਵਤਾਰ ਧਾਰਿਆ। ਇਹ ਮੇਰੇ ਮਨ ਵਿਚ ਨਿਸ਼ਚਾ ਹੈ। ਜੇਕਰ ਮੇਰੀ ਸੱਚੀ ਸ਼ਰਧਾ ਹੈ ਤਾਂ ਸਵੇਰੇ ਅੰਮ੍ਰਿਤ ਵੇਲੇ ਵੇਈਂ ਨਦੀ ਵਿਚੋਂ ਬਾਹਰ ਨਿਕਲ ਕੇ ਆਪਣੇ ਸਿਖ ਸੇਵਕਾਂ ਦੇ ਸੋਕ, ਦੁਖ ਦੂਰ ਕਰੋ। ਮੂਰਖ ਹੰਕਾਰੀਆਂ ਨੂੰ ਸ਼ੋਕ ਪਾ ਦਿਉ। ਭੈਣ ਨਾਨਕੀ ਜੀ, ਮਹਾਰਾਜ ਜੀ ਅੱਗੇ ਅਰਦਾਸਾਂ ਬੇਨਤੀਆਂ ਕਰ ਰਹੀ ਹੈ।

<u>ਦੋਹਰਾ</u>

ਸਰਬ ਰੈਨ ਬਿਨ ਸੈਨ ਕੇ ਕਹਿਤਿ ਸੁਜਸ ਕੇ ਬੈਨ "
ਭ੍ਰਾਤ ਅਰਾਧਿਤ ਪ੍ਰੀਤਿ ਕਰਿ ਰਿਦੈ ਚਿਤਵਿ ਗੁਨ ਐਨ ॥੪੩॥

(ਨਾਨਕ ਪ੍ਰ: ਅਧਿ :੨੮)

ਇਸੇ ਤਰ੍ਹਾਂ ਭੈਣ ਨਾਨਕੀ ਜੀ ਸਾਰੀ ਰਾਤ ਸੁੱਤੇ ਨਹੀਂ ਨਾਨਕ ਨਿਰੰਕਾਰੀ ਦੀ ਉਸਤਤਿ ਕਰ ਰਹੇ ਹਨ। ਉਧਰੋਂ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਚੁੱਭੀ ਲਾਉਂਦੇ ਸਾਰ ਸੱਚਖੰਡ, ਪਰਮੇਸ਼ਰ ਦੇ ਚਰਨਾਂ ਵਿਚ ਜਾ ਬਿਰਾਜੇ। ਜਦ ਨਾਨਕ ਨਿਰੰਕਾਰੀ ਜੀ ਨੇ ਦੋਵੇਂ ਹੱਥ ਜੋੜ ਕੇ ਨਿਮਰਤਾ ਨਾਲ ਅਕਾਲ ਪੁਰਖੁ ਨੂੰ ਨਮਸਕਾਰ ਕੀਤੀ। ਤਾਂ ਅੱਗੋਂ ਅਕਾਲ ਪੁਰਖ ਨੇ ਕਿਹਾ, ਹੇ ਨਾਨਕ ਜੀ, ਆਉ ਕਿਵੇਂ ਆਉਣਾ ਹੋਇਆ। ਜਿਸ ਕਾਰਜ ਵਾਸਤੇ ਮਾਤ ਲੋਕ ਤੇ ਭੇਜਿਆ ਸੀ, ਕੀ ਉਹ ਕਾਰਜ ਕਰ ਆਏ ? ਤਾਂ ਅੱਗੋਂ ਧੰਨੁ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਦੋਵੇਂ ਹੱਥ ਜੁੜੇ, ਨਿਮਰਤਾ ਨਾਲ ਬੇਨਤੀ ਕੀਤੀ, ਹੇ ਪ੍ਰਭੂ, ਆਪ ਜੀ ਦੀ ਰਚੀ ਹੋਈ ਸ੍ਰਿਸ਼ਟੀ ਦੀ ਇਹ ਮਰਿਯਾਦਾ ਹੈ ਜੋ ਆਪ ਗੁਰੂ ਵਾਲਾ ਹੋਵੇ, ਜਿਸ ਨੇ ਗੁਰੂ ਤੋਂ ਉਪਦੇਸ਼ ਲਿਆ ਹੋਵੇ ਉਹ ਹੀ ਉਪਦੇਸ਼ ਕਰ ਸਕਦਾ ਹੈ। ਇਸ ਲਈ ਹੇ ਪ੍ਰਭੂ ਕਿਰਪਾ ਕਰੋ ਮੈਨੂੰ ਗੁਰੂ ਸਰੂਪ ਵਿੱਚ ਕੋਈ ਉਪਦੇਸ਼ ਬਖਸ਼ੋ। ਜਿਸ ਉਪਦੇਸ਼ ਨਾਲ ਕਲਜੁਗੀ ਜੀਵਾਂ ਦਾ ਭਲਾ ਹੋ ਸਕੇ। ਅਕਾਲ ਪੁਰਖ ਨੇ ਇਹ ਵਚਨ ਸੁਣ ਕੇ ਨਾਨਕ ਨਿਰੰਕਾਰੀ ਨੂੰ ਨਾਮ ਰੂਪੀ ਉਪਦੇਸ਼ ਦਿਤਾ। ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਇਸ ਪਵਿੱਤਰ ਦਾਤ ਨੂੰ ਪ੍ਰਾਪਤ ਕਰਕੇ ਬੜੇ ਆਨੰਦ ਪ੍ਰਸੰਨ ਹੋਏ, ਦੋਵੇਂ ਹੱਥ ਜੋੜ ਕੇ ਪਰਮਾਤਮਾ ਦੀ ਅਤੇ ਉਸਦੇ ਨਾਮ ਉਪਦੇਸ਼ ਦੀ ਉਸਤਤਿ ਕਰੀ ਜਾ ਰਹੇ ਹਨ! ਨਾਮ ਦੇ ਮਹਾਤਮ ਦੀ ਜੋ ਉਸਤਤਿ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਪਰਮੇਸ਼ਰ ਦੇ ਸਨਮੁਖ ਕੀਤੀ। ਉਹ ਸ਼ਬਦ ਸਿਰੀ ਰਾਗੁ ਵਿੱਚ ਦਰਜ ਹੈ। ਮਹਾਰਾਜ ਜੀ ਦਾ ਫੁਰਮਾਣ ਹੈ-

ਸਿਰੀਰਾਗੁ ਮਹਲਾ ੧ ॥

ਕੋਟਿ ਕੋਟਿ ਮੇਰੀ ਆਰਜਾ ਪਵਣੁ ਪੀਅਣੁ ਅਪਿਆਉ ॥
ਚੰਦੁ ਸੂਰਜੁ ਦੁਇ ਗੁਫੈ ਨ ਦੇਖਾ ਸੁਪਨੈ ਸਉਣ ਨ ਥਾਉ ॥
ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ ॥੧॥

(ਪੰਨਾ ੧੪)

ਅਰਥ, ਹੇ ਪਰਮੇਸ਼ਰ, ਕਰੋੜਾਂ ਵਰ੍ਹਿਆਂ ਦੀ ਮੇਰੀ ਉਮਰ ਹੋ ਜਾਵੇ। ਖਾਣ ਪੀਣ ਦੀ ਜਗ੍ਹਾ ਹਵਾ ਖਾਵਾਂ। ਗੁਫਾ ਵਿੱਚ ਬੈਠ ਕੇ ਆਸਣ ਲਾਵਾਂ। ਜਿੱਥੇ ਚੰਦ ਸੂਰਜ ਦੀ ਰੌਸ਼ਨੀ ਨਾ ਹੋਵੇ। ਸੁਪਨੇ ਵਿੱਚ ਵੀ ਨਾ ਸੌਂਵਾਂ। ਦਿਨ ਰਾਤ ਤੇਰੇ ਨਾਮ ਦੀ ਸਿਫਤ-ਸਲਾਹ ਕਰੀ ਜਾਵਾਂ। ਤਾਂ ਵੀ ਤੇਰੇ ਨਾਮ ਦੀ ਕੀਮਤ ਨਹੀਂ ਪਾ ਸਕਦਾ। ਮੈਂ ਤੇਰੇ ਨਾਮ ਦੀ ਵਡਿਆਈ ਨੂੰ ਕਿਵੇਂ ਆਖਾਂ। ਭਾਵ ਆਖ ਨਹੀਂ ਸਕਦਾ। ਮਹਾਰਾਜ ਜੀ ਵਾਰ-ਵਾਰ ਬਖਸ਼ਿਸ਼ ਹੋਏ ਨਾਮ ਉਪਦੇਸ਼ ਦੀ ਵਡਿਆਈ ਕਰੀ ਜਾ ਰਹੇ ਹਨ।

ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸੱਚਖੰਡ ਵਿੱਚੋਂ ਆਉਣ ਨੂੰ ਮਨ ਨਹੀਂ ਸੀ ਕਰਦਾ। ਪਰ ਨਿਰੰਕਾਰ ਦਾ ਹੁਕਮ ਮੰਨ ਕੇ ਨਮਸਕਾਰ ਕੀਤੀ ਅਤੇ ਵਾਪਿਸ ਮਾਤ ਲੋਕ ਵੱਲ ਨੂੰ ਆ ਗਏ। ਉਧਰੋਂ ਭੈਣ ਨਾਨਕੀ ਜੀ ਵੀ ਅਰਦਾਸ ਕਰ ਰਹੇ ਸਨ, ਮਹਾਰਾਜ ਜੀ ਅੰਮ੍ਰਿਤ ਵੇਲੇ ਨਦੀ ਵਿੱਚੋਂ ਨਿਕਲੇ। ਉਹਨਾਂ ਦੀ ਵੀ ਅਰਦਾਸ ਕਬੂਲ ਹੋਈ। ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਜਿਸ ਜਗ੍ਹਾ ਵੇਈਂ ਨਦੀ ਵਿੱਚ ਪ੍ਰਵੇਸ਼ ਹੋਏ ਸੀ। ਤੀਜੇ ਦਿਨ ਉਸੇ ਜਗ੍ਹਾ ਉਸੇ ਸਮੇਂ ਅੰਮ੍ਰਿਤ ਵੇਲੇ ਵੇਈਂ ਨਦੀ ਵਿੱਚੋਂ ਨਿਕਲੇ। ਵੇਈਂ ਨਦੀ ਵਿੱਚੋਂ ਨਿਕਲਦੇ ਸਾਰ ਹੀ ਪਰਮੇਸ਼ਰ ਤੋਂ ਪ੍ਰਾਪਤ ਉਪਦੇਸ਼ ਦਾ ਜਾਪ ਕਰ ਰਹੇ ਸਨ। ਇਕ ਸੇਵਾਦਾਰ ਜੋ ਰੋਜ਼ਾਨਾ ਹੀ ਵੇਈਂ ਨਦੀ ਤੇ ਇਸ਼ਨਾਨ ਕਰਨ ਜਾਂਦਾ ਸੀ ਉਸਨੇ ਵੇਈਂ ਨਦੀ ਵਿੱਚੋਂ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੂੰ ਬਾਹਰ ਨਿਕਲਦੇ ਦੇਖਿਆ। ਕੋਲ ਆ ਗਿਆ, ਨਮਸਕਾਰ ਕੀਤੀ। ਬੇਨਤੀ ਕਰਨ ਲੱਗਾ ਮਹਾਰਾਜ ਜੀ ਨਗਰ ਨਿਵਾਸੀ ਸੰਗਤਾਂ ਬਹੁਤ ਪ੍ਰੇਸ਼ਾਨ ਹਨ। ਸਭ ਗਮ ਵਿੱਚ ਡੁੱਬੇ ਹਨ। ਸਾਰੀ ਸੰਗਤ ਆਪ ਜੀ ਦੇ ਦਰਸ਼ਨਾਂ ਦੀ

ਪਿਆਸੀ ਹੈ। ਕਿਰਪਾ ਕਰਕੇ ਉਹਨਾਂ ਨੂੰ ਦਰਸ਼ਨ ਦੀਦਾਰੇ ਦੇ ਕੇ ਨਿਹਾਲ ਕਰੋ। ਤੜਫਦੇ ਦੁਖੀ ਜੀਵਾਂ ਨੂੰ ਸ਼ਾਂਤੀ ਬਖਸ਼ੋ। ਸੇਵਾਦਾਰ ਵਾਰ-ਵਾਰ ਬੇਨਤੀ ਕਰ ਰਿਹਾ ਹੈ। ਮਹਾਰਾਜ ਜੀ ਉਸ ਦੀ ਬੇਨਤੀ ਮੰਨ ਕੇ ਨਗਰ ਵੱਲ ਤੁਰ ਪਏ ਅਤੇ ਉਪਦੇਸ਼ ਦਾ ਜਾਪੁ ਕਰੀ ਜਾ ਰਹੇ ਹਨ। ਉੱਧਰੋਂ ਸੇਵਾਦਾਰ ਨੇ ਭੱਜ ਕੇ ਭੈਣ ਨਾਨਕੀ ਜੀ, ਜੈਰਾਮ ਜੀ ਅਤੇ ਸਾਰੇ ਨਗਰ ਨੂੰ ਦਸ ਦਿੱਤਾ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਵੇਈਂ ਨਦੀ ਵਿਚੋਂ ਬਾਹਰ ਨਿਕਲ ਆਏ ਹਨ। ਨਗਰ ਵੱਲ ਆ ਰਹੇ ਹਨ। ਗੁਰੂ ਜੀ ਦੇ ਵੇਈਂ ਨਦੀ ਵਿੱਚੋਂ ਨਿਕਲਣ ਦੀ ਖਬਰ ਸਾਰੇ ਨਗਰ ਵਿੱਚ ਫੈਲ ਗਈ। ਸਭ ਉਸ ਰਸਤੇ ਵੱਲ ਨੂੰ ਤੁਰ ਪਏ ਜਿੱਧਰ ਦੀ ਗੁਰੂ ਮਹਾਰਾਜ ਜੀ ਆ ਰਹੇ ਸਨ। ਦੂਰੋਂ ਤਕਿਆ, ਦਰਸ਼ਨ ਹੋਏ। ਕੋਲ ਗਏ ਸਾਰੀ ਸੰਗਤ ਨੇ ਰੱਜ ਕੇ ਦਰਸ਼ਨ ਦੀਦਾਰੇ ਕੀਤੇ ਨਮਸਕਾਰ ਕੀਤੀ। ਮਹਾਰਾਜ ਜੀ ਨੇ ਕਿਸੇ ਨਾਲ ਕੋਈ ਦੁਨੀਆਂਦਾਰੀ ਦੀ ਗੱਲ ਨਹੀਂ ਕੀਤੀ। ਕੇਵਲ ਤਾਂ ਕੇਵਲ ਇੱਕ ਪਰਮੇਸ਼ਰ ਦੁਆਰਾ ਦਿੱਤਾ ਹੋਇਆ ਜੋ ਨਾਮ ਅਤੇ ਉਪਦੇਸ਼ ਹੈ, ਉਸ ਦਾ ਜਾਪ ਕਰੀ ਜਾ ਰਹੇ ਹਨ ਅਤੇ ਸੰਗਤਾਂ ਨੂੰ ਇਸ ਉਪਦੇਸ਼ ਨੂੰ ਜਪਣ ਲਈ ਕਹਿ ਰਹੇ ਹਨ।

ਉਪਦੇਸ਼ :

ੴ ਸਤਿਨਾਮ ਕਰਤਾ ਪੁਰਖੁ ਨਿਰਭਉ ਨਿਰਵੈਰ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ।

ਇਹ ਜੋ ਉਪਦੇਸ਼ ਹੈ ਇਸ ਨੂੰ ਜਪਨਾ ਕਰੋ।

ਜਪੁ

ਆਦਿ ਸਚੁ ਜੁਗਾਦਿ ਸਚੁ
ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥੧॥

ਇਹ ਜੋ ਪਵਿੱਤਰ ਮੂਲ ਮੰਤਰ ਹੈ ਇਸ ਵਿਚ ੴ ਜੋ ਹੈ ਉਹ ਪਰਮੇਸ਼ਰ ਦਾ ਨਾਮ ਹੈ। ਸਤਿਨਾਮੁ ਤੋਂ ਲੈ ਕੇ ਸੈਭੰ ਤੱਕ ਵਿਸ਼ੇਸ਼ਣ ਹਨ। ਗੁਰਪ੍ਰਸਾਦਿ : ਇਸ ਦੀ ਪ੍ਰਾਪਤੀ ਦਾ ਸਾਧਨ ਹੈ।
ਇਸ ਪਵਿੱਤਰ ਮੂਲਮੰਤਰ ਦੇ ਸੰਖੇਪ ਅਰਥ ਇਸ ਤਰਾਂ ਹਨ।

| | | |
|---|---|---|
| ੴ | : | ਪਰਮੇਸ਼ਰ ਦਾ ਨਾਮ ਹੈ। |
| ਸਤਿਨਾਮੁ | : | ੴ ਜੋ ਨਾਮ ਹੈ ਇਹ ਸੱਚਾ ਹੈ। |
| ਕਰਤਾ | : | ਸ੍ਰਿਸ਼ਟੀ ਨੂੰ ਰਚਨ ਵਾਲਾ ਹੈ। |
| ਪੁਰਖੁ | : | ਪਰੀਪੂਰਨ ਅਤੇ ਰਖਿਅਕ ਹੈ। |
| ਨਿਰਭਉ | : | ਕਿਸੇ ਦਾ ਭੈ ਨਹੀਂ। |
| ਨਿਰਵੈਰੁ | : | ਕਿਸੇ ਨਾਲ ਵੈਰ ਨਹੀਂ। |
| ਅਕਾਲ ਮੂਰਤਿ | : | ਜਿਸ ਦਾ ਕਦੀ ਨਾਸ਼ ਨਾ ਹੋਵੇ। |
| ਅਜੂਨੀ | : | ਜੋ ਜੂਨਾਂ ਵਿੱਚ ਨਹੀਂ ਅਉਂਦਾ। |
| ਸੈਭੰ | : | ਸੁਤੇ ਸਿਧ, ਸ੍ਵੈਪ੍ਰਕਾਸ਼ (ਸਭ ਦਾ ਪ੍ਰਕਾਸ਼ਕ) |
| ਗੁਰਪ੍ਰਸਾਦਿ | : | ਇਹੋ ਜੇਹੇ ਵਿਸ਼ੇਸ਼ਣਾਂ ਵਾਲੇ ਪਰਮੇਸ਼ਰ ਅਤੇ ਉਸ ਦੇ ਨਾਮ ਦੀ ਪ੍ਰਾਪਤੀ ਗੁਰੂ ਕ੍ਰਿਪਾ ਦੁਆਰਾ ਹੁੰਦੀ ਹੈ। |

ਇਹੋ ਜੇਹੇ ਵਿਸ਼ੇਸ਼ਣਾਂ ਵਾਲੇ ਪਰਮੇਸ਼ਰ ਜਿਸ ਦੀ ਪ੍ਰਾਪਤੀ ਗੁਰੂ ਕ੍ਰਿਪਾ ਦੁਆਰਾ ਹੁੰਦੀ ਹੈ । ਉਸਨੂੰ ਜਪਨਾ ਕਰੋ ।

ਜਪੁ ॥

| | | |
|---|---|---|
| ਜਪੁ | : | ਜਪਨਾ ਕਰੋ । |
| ਆਦਿ ਸਚੁ | : | ਸ੍ਰਿਸ਼ਟੀ ਰਚਨਾ ਤੋਂ ਪਹਿਲਾਂ ਸੱਚ ਹੈ। |
| ਜੁਗਾਦਿ ਸਚੁ ॥ | : | ਸ੍ਰਿਸ਼ਟੀ ਰਚਨਾ ਤੋਂ ਬਾਅਦ ਜੁਗਾਂ ਜੁਗਾਂ ਵਿੱਚ ਸੱਚ ਹੈ । |
| ਹੈ ਭੀ ਸਚੁ | : | ਹੁਣ ਭੀ ਮੌਜੂਦਾ ਸਮੇਂ ਵਿੱਚ ਸੱਚ ਹੈ । |
| ਨਾਨਕ ਹੋਸੀ ਭੀ ਸਚ ॥ ੧॥ | : | ਅੱਗੇ ਨੂੰ ਭੀ ਸੱਚ ਹੋਵੇਗਾ । |

ਇਹੋ ਜੇਹੇ ਵਿਸ਼ੇਸ਼ਣਾਂ ਵਾਲੇ ਪਰਮੇਸ਼ਰ ਨੂੰ ਜਪੋ ।

ਇਹ ਮੂਲ ਮੰਤਰ (ਉਪਦੇਸ਼) ਦੀ ਦਾਤ ਸੱਚਖੰਡ ਵਿੱਚੋਂ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੂੰ ਪ੍ਰਾਪਤ ਹੋਈ ।ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਵੇਈਂ ਨਦੀ ਵਿੱਚੋਂ ਨਿਕਲ ਕੇ ਫਿਰ ਮੋਦੀਖਾਨਾ ਅਤੇ ਦੁਨੀਆਂਦਾਰੀ ਦਾ ਕੋਈ ਕੰਮ ਨਹੀਂ ਕੀਤਾ ।ਫਿਰ ਤਾਂ ਇਸ ਪਵਿੱਤਰ ਵਡਮੁਲੀ ਦਾਤ, ਅੰਮ੍ਰਿਤ ਮਈ ਬਾਣੀ ਮੂਲ ਮੰਤਰ ਦਾ ਜਗ੍ਰਾ-ਜਗ੍ਰਾ ਵਿਚਰ ਕੇ ਉਪਦੇਸ਼ ਕੀਤਾ । ਫਿਰ ਇਸ ਧੁਰ ਕੀ ਬਾਣੀ ਨੂੰ ਮੂਲ ਮੰਤਰ ਤੱਕ ਹੀ ਸੀਮਤ ਨਹੀਂ ਰੱਖਿਆ, ਸਗੋਂ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਹੋਰ ਬੇਅੰਤ ਬਾਣੀ ਰਚੀ । ਜਿਸ ਪਵਿੱਤਰ ਅੰਮ੍ਰਿਤ ਮਈ ਗੁਰਬਾਣੀ ਦੇ ਦਰਸ਼ਨ ਦੀਦਾਰੇ ਆਪਾਂ ਕਰਦੇ ਹਾਂ । ਇਸ ਧੁਰ ਕੀ ਬਾਣੀ ਨੂੰ ਸੱਚਖੰਡ ਤੋਂ ਮਾਤ ਲੋਕ ਤੇ ਲੈ ਕੇ ਆਉਣ ਦਾ ਗੁਰੂ ਮਹਾਰਾਜ ਜੀ ਨੇ ਕਲਯੁਗੀ ਜੀਵਾਂ ਤੇ ਬਹੁਤ ਵੱਡਾ ਪਰਉਪਕਾਰ ਕੀਤਾ । ਪਵਿੱਤਰ ਗੁਰਬਾਣੀ ਨੂੰ ਸਾਡੇ ਤੱਕ ਲਿਆਉਣ ਲਈ ਤਿੰਨ ਦਿਨ ਵੇਈਂ ਨਦੀ ਵਿੱਚ ਅਲੋਪ ਰਹੇ । ਫਿਰ ਲੈ ਕੇ ਆਏ ਸੁਖਾਂ ਨੂੰ ਦੇਣ ਵਾਲੀ, ਹਲਤ-ਪਲਤ ਦੀ ਰਾਖੀ, ਦੁਖਾਂ ਕਲੇਸ਼ਾਂ ਦਾ ਨਾਸ਼ ਕਰਨ ਵਾਲੀ, ਧੰਨ ਦੌਲਤ, ਰਾਜ-ਤਾਜ ਬਖਸ਼ਣ ਵਾਲੀ, ਕਰੋੜਾਂ ਬ੍ਰਹਮੰਡਾਂ ਨੂੰ ਨਾਸ ਅਤੇ ਪੈਦਾ ਕਰਨ ਵਾਲੀ, ਪਵਿੱਤਰ ਅੰਮ੍ਰਿਤ ਮਈ ਗੁਰਬਾਣੀ । ਪਵਿੱਤਰ ਗੁਰਬਾਣੀ ਦਾ ਆਦਿ ਮੂਲ ਮੰਤਰ ਹੈ । ਮੂਲ ਮੰਤਰ ਨਿਰੰਕਾਰ ਦੇ ਦੇਸ਼ ਤੋਂ ਪ੍ਰਾਪਤ ਦਾਤ ਹੈ । ਇਸ ਲਈ ਇਸ ਨੂੰ ਧੁਰ ਕੀ ਬਾਣੀ ਨਿਰੰਕਾਰ ਦੀ ਬਾਣੀ ਵੀ ਕਿਹਾ ਗਿਆ ਹੈ । ਇਸ ਵਿੱਚ ਦੁਨੀਆਂਦਾਰੀ ਦੀ ਕੋਈ ਗੱਲ ਨਹੀਂ ।

ਮੂਲ ਮੰਤਰ ਦਾ ਵਿਸਥਾਰ ਜਪੁਜੀ ਸਾਹਿਬ , ਸ੍ਰੀ ਜਪੁਜੀ ਦਾ ਵਿਸਥਾਰ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੀ ਪਵਿੱਤਰ ਗੁਰਬਾਣੀ । ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਅਵਤਾਰ ਹੀ ਧੁਰ ਕੀ ਬਾਣੀ ਨੂੰ ਮਾਤ ਲੋਕ ਤੇ ਲਿਆਉਣ ਵਾਸਤੇ ਧਾਰਿਆ । ਕਿਉਂਕਿ ਸੜਦੇ ਬਲਦੇ ਜੀਵਾਂ ਨੂੰ ਠੰਡ ਪਾਉਣ ਵਾਸਤੇ, ਭੁਲੇ ਭਟਕਿਆਂ ਨੂੰ ਸਿਧੇ ਰਸਤੇ ਪਾਉਣ ਵਾਸਤੇ, ਇਸ ਪਵਿੱਤਰ ਅੰਮ੍ਰਿਤਮਈ ਗੁਰਬਾਣੀ ਤੋਂ ਬਿਨਾਂ ਹੋਰ ਕੋਈ ਚਾਰਾ ਨਹੀਂ ਸੀ । ਸਮੇਂ ਦੀ ਨਬਜ਼ ਨੂੰ ਪਛਾਣਦੇ ਹੋਏ ਅੰਤਰਜਾਮੀ ਸਤਿਗੁਰੂ ਜੀ ਨੇ ਬਹੁਤ ਵਡਾ ਪਰਉਪਕਾਰੀ ਕਾਰਜ ਕੀਤਾ । ਇਸ ਲਈ ਕਿ ਕਲਯੁਗੀ ਜੀਵਾਂ ਨੂੰ ਸੱਚਾ ਸੁਚਾ ਸਹੀ ਰਸਤਾ ਮਿਲਦਾ ਰਹੇ । ਸਰੀਰ ਤਾਂ ਬਿਨਸਨਹਾਰੇ ਹਨ ਪਰ ਜੋ ਅੰਮ੍ਰਿਤਮਈ ਗੁਰਬਾਣੀ ਹੈ ਇਹ ਸਦਾ ਹੀ ਜੁਗੋ ਜੁਗ ਅਟਲ ਰਹਿਣ ਵਾਲੀ ਹੈ । ਅਨੇਕਾਂ ਸ੍ਰਿਸ਼ਟੀਆਂ ਅਉਂਦੀਆਂ ਜਾਂਦੀਆਂ ਹਨ ਪਰ ਇਹ ਪਵਿੱਤਰ ਗੁਰਬਾਣੀ, ਧੁਰ ਕੀ

ਬਾਣੀ ਸਦਾ ਹੀ ਜੀਵਾਂ ਨੂੰ ਸਚੀ ਤੇ ਸੁੱਚੀ ਸੇਧ ਦੇਣ ਵਾਲੀ ਹੈ। ਆਮ ਦੇਖਣ ਸੁਣਨ ਵਿਚ ਆਉਂਦਾ, ਜੋ ਕੋਈ ਵੀ ਬੋਲ ਕੇ ਗੱਲ ਕਰਦਾ ਹੈ। ਉਹ ਜੋ ਸ਼ਬਦ ਰੂਪ ਵਿਚ ਗੱਲ ਕਰ ਰਿਹਾ ਹੁੰਦਾ ਹੈ, ਉਹ ਗੱਲ ਉਸੇ ਮਨੁੱਖ ਦਾ ਰੂਪ ਹੁੰਦੀ ਹੈ। ਜੋ ਗੱਲ ਕਰ ਰਿਹਾ ਹੁੰਦਾ ਹੈ। ਜਿਹੜੇ ਬੋਲ ਜਿਸ ਦੇ ਹੁੰਦੇ ਹਨ ਉਹ ਉਸੇ ਦਾ ਹੀ ਰੂਪ ਹੁੰਦੇ ਹਨ। ਉਹ ਚਾਹੇ ਲਿਖਣ ਵਿਚ ਹੋਣ ਜਾਂ ਫਿਰ ਬੋਲਣ ਵਿਚ ਹੋਣ। ਸਰੀਰ ਦੇ ਨਾ ਰਹਿਣ ਤੇ ਉਸਦੇ ਬੋਲ ਲਿਖੇ ਜਾਂ ਕਹੇ ਸਦਾ ਰਹਿੰਦੇ ਹਨ। ਇਸੇ ਤਰ੍ਹਾਂ ਪਵਿੱਤਰ ਅੰਮ੍ਰਿਤ ਬਾਣੀ, ਧੁਰ ਕੀ ਬਾਣੀ ਪ੍ਰਮੇਸ਼ਰ ਤੋਂ ਪ੍ਰਾਪਤ ਬਾਣੀ ਜੋ ਸਤਿਗੁਰ ਮਹਾਰਾਜ ਜੀ ਨੇ ਆਪਣੇ ਪਵਿੱਤਰ ਮੁਖਾਰਬਿੰਦ ਤੋਂ ਉਚਾਰਨ ਕੀਤੀ ਉਹ ਸਤਿਗੁਰ ਮਹਾਰਾਜ ਜੀ ਦਾ ਆਪਣਾ ਹੀ ਸਰੂਪ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਪ੍ਰਮੇਸ਼ਰ ਦਾ ਸਰੂਪ ਹਨ। ਗੁਰੂ ਰੂਪ ਵਿਚ ਪ੍ਰਮੇਸ਼ਰ ਨੇ ਇਸ ਮਾਤ ਲੋਕ ਤੇ ਅਵਤਾਰ ਧਾਰਿਆ, ਗੁਰੂ ਦਾ ਨਿਰਾਕਾਰ ਰੂਪ ਪ੍ਰਮੇਸ਼ਰ ਅਤੇ ਪ੍ਰਮੇਸ਼ਰ ਦਾ ਸਾਕਾਰ ਰੂਪ ਗੁਰੂ।

"ਗੁਰੁ ਪਰਮੇਸਰੁ ਏਕੋ ਜਾਣੁ" ॥

ਅੰਗ ੮੬੪ ॥

ਇਹ ਅੰਮ੍ਰਿਤਮਈ ਬਾਣੀ ਸਤਿਗੁਰ ਮਹਾਰਾਜ ਜੀ ਦੇ ਮੁਖਾਰਬਿੰਦ ਤੋਂ ਉਚਾਰਨ ਕੀਤੀ, ਸਤਿਗੁਰ ਮਹਾਰਾਜ ਜੀ ਦਾ ਰੂਪ ਹੈ, ਪ੍ਰਮੇਸ਼ਰ ਦਾ ਸਰੂਪ ਸਤਿਗੁਰੂ, ਸਤਿਗੁਰੂ ਦਾ ਸਰੂਪ ਪਵਿੱਤਰ ਗੁਰਬਾਣੀ, ਸਤਿਗੁਰੂ ਦੀ ਜੋਤ ਹੈ। ਸਤਿਗੁਰੂ ਦਾ ਪ੍ਰਤਖ ਸਰੀਰ ਹੈ, ਪ੍ਰਗਟ ਗੁਰਾਂ ਦੀ ਦੇਹ ਹੈ। ਪੰਜ ਤਤਾਂ ਦਾ ਮਾਯਾਵੀ ਸਰੀਰ ਬਿਨਸਣ ਵਾਲਾ ਹੈ। ਪਰ ਇਹ ਸ਼ਬਦ ਰੂਪ ਸਰੂਪ ਤਾਂ ਸਦਾ ਰਹਿਣ ਵਾਲਾ ਹੈ। ਜੋ ਗੁਰੂ ਸਰੂਪ ਵਿਚ ਸਾਡੀ ਸਦਾ ਅਗਵਾਈ ਕਰ ਰਹੇ ਹਨ। ਇਹ ਜਿੰਨੀ ਵੀ ਗੁਰਬਾਣੀ, ਚਾਹੇ ਆਪ ਉਚਾਰਨ ਕੀਤੀ ਜਾਂ ਸਿਖ ਸੇਵਕਾਂ ਕੋਲੋਂ ਆਪ ਉਚਾਰਨ ਕਰਕੇ ਲਿਖਵਾਈ, ਇਹ ਸਾਰੀ ਬਾਣੀ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਸ੍ਰੀ ਗੁਰੂ ਅੰਗਦ ਦੇਵ ਜੀ ਮਹਾਰਾਜ ਦੀ ਪ੍ਰੀਖਿਆ ਕਰਕੇ, ਆਪਣਾ ਸਰੂਪ ਜਾਣ ਕੇ, ਗੁਰਤਾ-ਗੱਦੀ ਤੇ ਬਿਰਾਜਮਾਨ ਕਰਨ ਸਮੇਂ ਇਹ ਸਾਰੀ ਪਵਿੱਤਰ ਗੁਰਬਾਣੀ ਗੁਰੂ ਅੰਗਦ ਦੇਵ ਜੀ ਮਹਾਰਾਜ ਨੂੰ ਸੌਂਪ ਦਿਤੀ। ਸ੍ਰੀ ਗੁਰੂ ਅੰਗਦ ਦੇਵ ਜੀ ਮਹਾਰਾਜ ਨੇ ਪ੍ਰੇਮ ਸਤਿਕਾਰ ਨਾਲ ਆਪਣੇ ਕੋਲ ਪਵਿੱਤਰ ਗੁਰਬਾਣੀ ਨੂੰ ਰਖਿਆ।

ਇਸੇ ਤਰ੍ਹਾਂ ਸ੍ਰੀ ਗੁਰੂ ਅੰਗਦ ਦੇਵ ਜੀ ਮਹਾਰਾਜ ਨੇ ਵੀ ਇਸ ਪਵਿੱਤਰ ਕਾਰਜ ਨੂੰ ਜਾਰੀ ਰਖਿਆ, ਪੈੜੇ ਮੋਖੇ ਕੋਲੋਂ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੀ ਸਾਰੀ ਗੁਰਬਾਣੀ ਨੂੰ ਗੁਰਮੁਖੀ ਲਿਪੀ ਵਿਚ ਲਿਖਵਾਇਆ। ਸ੍ਰੀ ਗੁਰੂ ਅੰਗਦ ਦੇਵ ਜੀ ਮਹਾਰਾਜ ਨੇ ਆਪ ਵੀ ਥੋੜੀ ਬਾਣੀ ਰਚੀ। ਇਸੇ ਪ੍ਰੰਪਰਾ ਨੂੰ ਜਾਰੀ ਰਖਦੇ ਹੋਏ ਅੰਤਿਮ ਸਮੇਂ ਸ੍ਰੀ ਗੁਰੂ ਅੰਗਦ ਦੇਵ ਜੀ ਮਹਾਰਾਜ ਨੇ ਗੁਰਤਾਗੱਦੀ ਸਮੇਤ, ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੀ ਪਵਿੱਤਰ ਗੁਰਬਾਣੀ, ਆਪ ਉਚਾਰਣ ਕੀਤੀ ਗੁਰਬਾਣੀ, ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ਨੂੰ ਸੌਂਪ ਦਿਤੀ।

ਇਸੇ ਤਰ੍ਹਾਂ ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ਨੇ ਵੀ ਇਸ ਮਹਾਨ ਕਾਰਜ ਨੂੰ ਜਾਰੀ ਰਖਿਆ, ਸਮੇਂ-ਸਮੇਂ ਅਨੁਸਾਰ ਆਪਣੀ ਮੌਜ ਵਿਚ ਪਵਿੱਤਰ ਅੰਮ੍ਰਿਤਮਈ ਬਾਣੀ ਨੂੰ ਉਚਾਰਨ ਕਰਦੇ ਰਹੇ ਅਤੇ ਆਪਣੇ ਸਪੁਤਰ ਮੋਹਨ ਜੀ ਅਤੇ ਪੋਤਰੇ ਸਹੰਸ੍ਰਰਾਮ ਜੀ ਤੋਂ ਵੀ ਇਸ ਕਾਰਜ ਲਈ ਸੇਵਾ ਲੈਂਦੇ ਰਹੇ। ਹੋਰ ਵੀ ਭਗਤਾਂ ਦੀ ਬਾਣੀ ਨੂੰ ਇਕੱਠੀ ਕਰਦੇ ਰਹੇ। ਅੰਤਿਮ ਸਮੇਂ ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ਦੇ ਸੱਚਖੰਡ ਜਾਣ ਸਮੇਂ ਇਹ ਸਾਰੀ ਗੁਰਬਾਣੀ ਦੀਆਂ ਪੋਥੀਆਂ ਬਾਬਾ ਮੋਹਨ ਜੀ ਪਾਸ ਰਹੀਆਂ ਆਪ ਸਤਿਗੁਰੂ ਆਦਿ ਸ਼ਕਤੀ ਜੋਤ ਨੂੰ ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਵਿਚ ਅਭੇਦ ਕਰਕੇ ਆਪ ਜੀ ਬ੍ਰਹਮਲੀਨ ਹੋ ਗਏ।

ਇਸ ਤਰ੍ਹਾਂ ਇਹ ਪਵਿੱਤਰ ਗੁਰਬਾਣੀ ਦਾ ਕਾਰਜ ਚਲਦਾ ਰਿਹਾ, ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਨੇ ਵੀ ਇਸੇ ਪ੍ਰੰਪਰਾ ਨੂੰ ਜਾਰੀ ਰਖਿਆ, ਬੇਅੰਤ ਗੁਰਬਾਣੀ ਰਚੀ। ਮਹਾਰਾਜ ਜੀ ਦੀ ਗੁਰਬਾਣੀ ਵਿਚ ਬੈਰਾਗ, ਤਿਆਗ ਦਾ ਸੰਦੇਸ਼, ਉਪਦੇਸ਼ ਮਿਲਦਾ ਹੈ। ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਦੀ ਪਵਿੱਤਰ ਗੁਰਬਾਣੀ ਬ੍ਰਹਮਲੀਨ ਹੋਣ ਸਮੇਂ,

ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਕੋਲ ਆ ਗਈ। ਫਿਰ ਅਗੇ ਪ੍ਰੰਪਰਾ ਵਿਚ ਮਿਲੀ ਪਵਿੱਤਰ ਦਾਤ, ਭਾਵ ਧੁਰ ਕੀ ਬਾਣੀ ਦੇ ਅਨਮੋਲ ਖਜ਼ਾਨੇ ਨੂੰ ਹੋਰ ਪ੍ਰਫੁਲਿਤ ਕੀਤਾ, ਕੇਵਲ ਵਧਾਇਆ ਹੀ ਨਹੀਂ ਸਗੋਂ ਧੁਰ ਕੀ ਬਾਣੀ ਨੂੰ, 'ਸ਼ਬਦ ਗੁਰੂ' ਦਾ ਦਰਜਾ ਵੀ ਦਿਵਾਇਆ। ਜੇਕਰ ਸ਼ਬਦ ਗੁਰੂ ਦਾ ਪ੍ਰਚਾਰ ਪ੍ਰਸਾਰ ਕੀਤਾ ਹੈ ਤਾਂ ਕੇਵਲ ਦਸ ਗੁਰੂ ਮਹਾਰਾਜ ਨੇ ਹੀ ਕੀਤਾ ਹੈ। ਇਸ ਪਵਿੱਤਰ ਅੰਮ੍ਰਿਤਮਈ ਗੁਰਬਾਣੀ ਨੂੰ ਗੁਰੂ ਦਾ ਦਰਜਾ ਦਿਤਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਜੋ ਸ਼ਬਦ ਗੁਰੂ ਦਾ ਦਰਜਾ ਪ੍ਰਾਪਤ ਹੈ, ਇਹ ਤਾਂ ਆਦਿ ਕਾਲ ਤੋਂ ਹੀ ਪ੍ਰਾਪਤ ਹੈ। ਆਦਿ ਦਾ ਮਤਲਬ ਪਹਿਲਾਂ ਤੋਂ। ਗੁਰੂ ਮਹਾਰਾਜ ਜੀ ਨੇ ਕਲਯੁਗੀ ਜੀਵਾਂ ਤੇ ਪਰਉਪਕਾਰ ਕੀਤਾ ਜੋ ਸ਼ਬਦ ਨੂੰ ਗੁਰੂ ਦਾ ਦਰਜਾ ਪ੍ਰਾਪਤ ਸੀ ਪਰ ਪ੍ਰਚਲਿਤ ਨਹੀਂ ਸੀ, ਪਹਿਲਾਂ ਕਦੀ ਇੰਨਾ ਖੁਲ੍ਹ ਕੇ ਕਿਸੇ ਗੁਰੂ ਪੀਰ ਨੇ ਕਿਹਾ ਨਹੀਂ ਸੀ।ਤੁਸੀਂ ਕਿਸੇ ਵੀ ਧਾਰਮਿਕ ਗ੍ਰੰਥ ਦਾ ਪਾਠ ਕਰੋ, ਜਿੰਨਾ ਠੋਕ ਵਜਾ ਕੇ ਗੁਰੂ ਮਹਾਰਾਜ ਜੀ ਨੇ ਸ਼ਬਦ ਗੁਰੂ ਦਾ ਪ੍ਰਚਾਰ ਕੀਤਾ ਉਨਾ ਹੋਰ ਕਿਸੇ ਨੇ ਨਹੀਂ ਕੀਤਾ, ਸੰਸਾਰ ਦੇ ਆਦਿ ਕਾਲ ਤੋਂ ਸ੍ਰਿਸ਼ਟੀ ਦਾ ਸ਼ਬਦ ਗੁਰੂ ਚਲਿਆ ਆ ਰਿਹਾ ਹੈ।ਹੁਣ ਤਾਂ ਕੇਵਲ ਸ਼ਬਦ ਗੁਰੂ ਦਾ ਪ੍ਰਚਾਰ ਹੀ ਰਹਿ ਗਿਆ ਹੈ। ਪਰ ਜੋ ਸ਼ਬਦ ਗੁਰੂ ਕਹਿ ਰਿਹਾ, ਉਸਦੇ ਅਨੁਸਾਰ ਆਪਣਾ ਜੀਵਨ ਢਾਲਣ ਵਾਲੇ ਬਹੁਤ ਵਿਰਲੇ ਹੀ ਹਨ। ਗੁਰੂ ਮਹਾਰਾਜ ਜੀ ਨੇ ਸ਼ਬਦ ਗੁਰੂ ਨੂੰ ਬਹੁਤ ਪ੍ਰਚਾਰਿਆ। ਪਵਿੱਤਰ ਗੁਰਬਾਣੀ ਵਿਚ ਵੀ ਸ਼ਬਦ ਗੁਰੂ ਵਾਰੇ ਬਹੁਤ ਵਿਸਥਾਰ ਨਾਲ ਜਗ੍ਹਾ-ਜਗ੍ਹਾ ਕਥਨ ਕੀਤਾ :

"ਸਬਦੁ ਗੁਰ ਪੀਰਾ ਗਹਿਰ ਗੰਭੀਰਾ"

ਅੰਗ ੬੩੫ ॥

ਇਸੇ ਤਰ੍ਹਾਂ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਸ਼ਬਦ ਗੁਰੂ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੰਪਾਦਨ ਦਾ ਸ਼ੁਭ ਸੰਕਲਪ ਪੈਦਾ ਕੀਤਾ। ਜਿਸ ਵਾਰੇ ਪਹਿਲਾਂ ਹੀ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਸੰਕੇਤ ਦੇ ਦਿਤਾ ਸੀ, ਕਿ ਆਉਣ ਵਾਲੇ ਸਮੇਂ ਵਿਚ ਪਵਿੱਤਰ ਗੁਰਬਾਣੀ ਦਾ ਪ੍ਰਚਾਰ ਪ੍ਰਸਾਰ ਹੋਵੇਗਾ ਇਹ ਜਗ ਜਨਨੀ ਪ੍ਰਤਿਪਾਲਕ ਹਲਤ-ਪਲਤ ਦੀ ਰਾਖੀ ਪਵਿੱਤਰ ਅੰਮ੍ਰਿਤ ਬਾਣੀ , ਇਕ ਦਿਨ ਗੁਰੂ ਦਾ ਦਰਜਾ ਪ੍ਰਾਪਤ ਕਰੇਗੀ। ਇਹ ਸੰਕੇਤ ਉਦੋਂ ਦਿਤਾ ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਵੇਈਂ ਨਦੀ ਵਿਚੋਂ ਨਿਕਲਦੇ ਸਾਰ ਹੀ ਮੂਲ ਮੰਤਰ ਉਚਾਰਣ ਕੀਤਾ ਸੀ। ਦੂਸਰੀ ਵਾਰ ਸੰਕੇਤ ਉਦੋਂ ਮਿਲਿਆ ਜਦੋਂ ਤੀਸਰੇ ਪਾਤਸ਼ਾਹ ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ਦੇ ਪਵਿੱਤਰ ਆਸਣ ਦੇ ਕੋਲ ਪੰਜਵੇਂ ਪਾਤਸ਼ਾਹ ਖੇਡਦੇ-ਖੇਡਦੇ ਚਲੇ ਗਏ। ਜਿਸ ਆਸਣ ਤੇ ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ਬੈਠੇ ਸੀ, ਉਸ ਆਸਣ ਦੇ ਆਸਰੇ ਨਾਲ ਬਾਲਕ ਰੂਪ ਸ੍ਰੀ ਗੁਰੂ ਅਰਜਨ ਦੇਵ ਜੀ ਖੜ੍ਹ ਗਏ। ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ਜਦੋਂ ਬਾਲਕ ਰੂਪ ਨੂੰ ਚੁੱਕਣ ਲੱਗੇ ਤਾਂ ਇਹਨਾਂ ਦਾ ਸਰੀਰ ਭਾਰੀ ਹੋਣ ਕਰਕੇ ਚੁੱਕੇ ਨਾ ਗਏ। ਸਹਿਜ ਸੁਭਾਅ ਬਚਨ ਕੀਤਾ ਕਿ ਇਹ ਭਾਰੀ ਹੈ। ਇਹ ਭਾਰੀ ਗੁਰੂ ਹੋਵੇਗਾ। ਗੁਰਬਾਣੀ ਰਚਨਹਾਰਾ ਹੋਵੇਗਾ। ਦੋਹਿਤਾ ਬਾਣੀ ਕਾ ਬੋਹਿਥਾ। ਇਹ ਵਰ ਦੇ ਦਿਤਾ ਇਹ ਆਪਣੀ ਅਤੇ ਪਹਿਲੇ ਗੁਰੂਆਂ ਦੀ ਪਵਿੱਤਰ ਗੁਰਬਾਣੀ ਦਾ ਸਤਿਕਾਰ ਕਰੇਗਾ। ਇਹ ਦੂਸਰਾ ਸੰਕੇਤ ਤੀਸਰੇ ਪਾਤਸ਼ਾਹ ਨੇ ਦਿਤਾ।

ਤੀਸਰਾ ਸੰਕੇਤ ਪੰਜਵੇਂ ਪਾਤਸ਼ਾਹ ਨੇ ਉਸ ਸਮੇਂ ਦਿੱਤਾ ਜਦੋਂ ਉਹਨਾਂ ਨੇ ਸਿਖ ਸੰਗਤਾਂ ਨੂੰ ਜਗ੍ਹਾ-ਜਗ੍ਹਾ ਭੇਜ ਕੇ ਇਹ ਹੁਕਮ ਦਿਤਾ ਕਿ ਜਿਥੋਂ-ਜਿਥੋਂ ਵੀ ਪਹਿਲੇ ਗੁਰੂ ਮਹਾਰਾਜ ਜੀ ਦੀ ਪਵਿੱਤਰ ਗੁਰਬਾਣੀ ਅਤੇ ਭਗਤਾਂ ਦੀ ਬਾਣੀ ਮਿਲਦੀ ਹੈ ਇਕੱਠੀ ਕਰਕੇ , ਅਦਬ ਸਤਿਕਾਰ ਨਾਲ ਸਾਡੇ ਪਾਸ ਲੈ ਆਓ। ਸਿੱਖ ਸੰਗਤਾਂ ਨੇ ਗੁਰੂ ਮਹਾਰਾਜ ਦਾ ਹੁਕਮ ਮੰਨ ਕੇ ਜਿਥੇ ਇਹਨਾਂ ਨੂੰ ਪਤਾ ਲਗਾ ਉਥੋਂ ਪਵਿਤਰ ਬਾਣੀ ਇਕੱਠੀ ਕੀਤੀ।

ਪੰਜਵੇਂ ਸਤਿਗੁਰ ਜੀ ਨੇ ਸਿੱਖ ਸੇਵਕ ਗੋਇੰਦਵਾਲ ਵੀ ਪੋਥੀਆਂ ਲੈਣ ਵਾਸਤੇ ਭੇਜੇ। ਤਾਂ ਗੁਰੂ ਅਮਰਦਾਸ ਜੀ ਮਹਾਰਾਜ ਦੇ ਪੋਤਰੇ ਅਤੇ ਬਾਬਾ ਮੋਹਣ ਜੀ ਦੇ ਸਪੁਤਰ ਸਹੰਸਰਾਮ ਨੇ ਉਹਨਾਂ ਨੂੰ ਪੋਥੀਆਂ

ਦੇਣ ਤੋਂ ਮਨਾ ਕਰ ਦਿੱਤਾ । ਜਦੋਂ ਸਿਖ ਸੇਵਕਾਂ ਨੇ ਆ ਕੇ ਦੱਸਿਆ ਕਿ ਗੋਇੰਦਵਾਲ ਤੋਂ ਪੋਥੀਆਂ ਨੂੰ ਜਵਾਬ ਮਿਲ ਗਿਆ ਹੈ । ਸਤਿਗੁਰ ਮਹਾਰਾਜ ਜੀ ਨੇ ਇਹ ਵਿਚਾਰ ਕੇ ਕੀ ਪੋਥੀਆਂ ਤਾਂ ਜ਼ਰੂਰ ਚਾਹੀਦੀਆਂ ਹਨ । ਸਤਿਗੁਰ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਭਾਈ ਗੁਰਦਾਸ ਸਮੇਤ ਹੋਰ ਸਿਖ ਸੰਗਤਾਂ ਨਾਲ ਗੋਇੰਦਵਾਲ ਗਏ । ਉਥੇ ਬਾਬਾ ਮੋਹਣ ਜੀ ਉਪਰ ਚੁਬਾਰੇ ਵਿਚ ਸੀ । ਮਹਾਰਾਜ ਜੀ ਨੇ ਨਿਮਰਤਾ ਦੇ ਘਰ ਵਿਚ ਆ ਕੇ ਸਭ ਤੋਂ ਪਹਿਲਾਂ ਮੋਹਣ ਜੀ ਦੀ ਉਸਤਤਿ ਪ੍ਰਥਾਏ ਸ਼ਬਦ ਕੀਰਤਨ ਕੀਤਾ –

ਪਵਿੱਤਰ ਸ਼ਬਦ :

"ਮੋਹਨ ਤੇਰੇ ਊਚੇ ਮੰਦਰ ਮਹਲ ਅਪਾਰਾ ॥
ਮੋਹਨ ਤੇਰੇ ਸੋਹਨਿ ਦੁਆਰ ਜੀਉ ਸੰਤ ਧਰਮ ਸਾਲਾ ।
ਧਰਮ ਸਾਲ ਅਪਾਰ ਦੈਆਰ ਠਾਕੁਰ ਸਦਾ ਕੀਰਤਨੁ ਗਾਵਹੇ" ॥

ਅੰਗ ੨੪੮ ।।

ਬਾਬਾ ਮੋਹਣ ਜੀ ਨੂੰ ਖੁਸ਼ ਕਰਕੇ ਉਹਨਾਂ ਤੋਂ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ , ਸ੍ਰੀ ਗੁਰੂ ਅੰਗਦ ਦੇਵ ਜੀ ਮਹਾਰਾਜ ਅਤੇ ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ਦੀ ਪਵਿੱਤਰ ਗੁਰਬਾਣੀ ਦੀਆਂ ਪੋਥੀਆਂ ਲੈ ਲਈਆਂ । ਇਹਨਾਂ ਪੋਥੀਆਂ ਨੂੰ ਸ੍ਰੀ ਅੰਮ੍ਰਿਤਸਰ ਲੈ ਆਏ । ਪਰ ਗੁਰੂ ਮਹਾਰਾਜ ਜੀ ਨੇ ਹੋਰ ਕਿਸੇ ਦੀ ਬਾਣੀ ਪਰਵਾਨ ਨਹੀਂ ਕੀਤੀ । ਕੇਵਲ ਉਹੀ ਬਾਣੀ ਪਰਵਾਨ ਕੀਤੀ ਜਿਹੜੀ ਗੁਰੂ ਆਸ਼ੇ ਅਨੁਕੂਲ ਸੀ । ਉਹ ਭਗਤ ਚਾਹੇ ਕਿਸੇ ਜਾਤੀ ਮਜ਼ਹਬ ਨਾਲ ਸਬੰਧ ਰਖਦਾ ਹੋਵੇ । ਉਸ ਦੀ ਜਾਤ ਪਾਤ ਨੂੰ ਨਹੀਂ ਦੇਖਿਆ । ਗੁਰੂ ਆਸ਼ੇ ਅਨੁਕੂਲ ਹੀ ਭਗਤਾਂ ਦੀ ਬਾਣੀ ਇਕੱਠੀ ਕੀਤੀ । ਜਦੋਂ ਸਾਰੇ ਪਾਸਿਆਂ ਤੋਂ ਬਾਣੀ ਇਕੱਠੀ ਹੋ ਗਈ ਤਾਂ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਇਸ ਸਾਰੀ ਬਾਣੀ ਨੂੰ ਅਤੇ ਆਪਣੇ ਮੁਖਾਰਬਿੰਦ ਤੋਂ ਉਚਾਰਨ ਕੀਤੀ ਬਾਣੀ ਨੂੰ ਇਕ ਜਗ੍ਹਾ ਇਕੱਠੀ ਕਰਨਾ ਚਾਹਿਆ । ਸਤਿਗੁਰ ਮਹਾਰਾਜ ਜੀ ਤਾਂ ਸਭ ਜਾਣਦੇ ਸਨ ਕਿ ਆਉਣ ਵਾਲੇ ਸਮੇਂ ਵਿਚ ਪਵਿੱਤਰ ਗੁਰਬਾਣੀ ਨਾਲ ਜੁੜ ਕੇ ਬੇਅੰਤ ਜੀਵਾਂ ਦਾ ਭਲਾ ਹੋਣਾ ਹੈ । ਆਉਣ ਵਾਲੇ ਸਮੇਂ ਨੂੰ ਜਾਣ ਕੇ ਇਹ ਸ਼ੁਭ ਸੰਕਲਪ ਹੋਇਆ ਕਿ ਇਹ ਸਾਰੀ ਬਾਣੀ ਇਕ ਜਗ੍ਹਾ ਇਕੱਠੀ ਕੀਤੀ ਜਾਵੇ ।

ਇਸ ਸ਼ੁਭ ਕਾਰਜ ਲਈ ਸ੍ਰੀ ਹਰਿਮੰਦਰ ਸਾਹਿਬ ਦੇ ਕੋਲ ਸ੍ਰੀ ਰਾਮਸਰ ਸਾਹਿਬ ਦੇ ਨਿਵੇਕਲੇ ਅਸਥਾਨ ਨੂੰ ਚੁਣਿਆ । ਸਤਿਗੁਰ ਮਹਾਰਾਜ ਜੀ ਨੇ ਭਾਈ ਗੁਰਦਾਸ ਅਤੇ ਹੋਰ ਸਿਖ ਸੇਵਕਾਂ ਨੂੰ ਨਾਲ ਲਿਆ। ਭਾਈ ਗੁਰਦਾਸ ਜੀ ਨੂੰ ਲਿਖਾਰੀ ਲਾਇਆ । ਸਤਿਗੁਰ ਮਹਾਰਾਜ ਜੀ ਪਵਿੱਤਰ ਗੁਰਬਾਣੀ ਉਚਾਰਨ ਕਰਦੇ ਗਏ, ਭਾਈ ਗੁਰਦਾਸ ਜੀ ਲਿਖਦੇ ਗਏ । ਇਹ ਸ਼ੁਭ ਕਾਰਜ ਰੋਜ਼ਾਨਾ ਹੀ ਸਵੇਰ ਤੋਂ ਲੈ ਕੇ ਸ਼ਾਮ ਤਕ ਚਲਦਾ ਰਹਿੰਦਾ । ਇਸ ਤਰ੍ਹਾਂ ਪਵਿੱਤਰ ਗੁਰਬਾਣੀ ਨੂੰ ਲਿਖਦਿਆਂ ਕਾਫੀ ਸਮਾਂ ਲੱਗਾ । ਇਸ ਸਾਰੇ ਕਾਰਜ ਦੀ ਸੰਪੂਰਨਤਾਈ ੧੬੦੪ ਈ: ਨੂੰ ਹੋਈ । ਫਿਰ ਜਿਲਦ ਬੰਨ੍ਹਣ ਦੀ ਵਾਰੀ ਆਈ । ਉਸ ਸਮੇਂ ਪੰਜਵੇਂ ਪਾਤਸ਼ਾਹ ਨੇ ਭਾਈ ਬੰਨੋ ਨੂੰ ਆਗਿਆ ਦਿਤੀ ਕਿ ਜਾ ਭਾਈ ਬੰਨੋ ਲਾਹੌਰ ਜਾ ਕੇ ਇਸ ਪਵਿੱਤਰ ਬਾਣੀ ਦੇ ਗ੍ਰੰਥ ਦੀ ਜਿਲਦ ਬੰਨ੍ਹਾ ਕੇ ਲਿਆ । ਇਹ ਬਚਨ ਸੁਣ ਕੇ ਭਾਈ ਬੰਨੋ ਨੇ ਹੱਥ ਜੋੜ ਕੇ ਅਦਬ ਨਾਲ ਬੇਨਤੀ ਕੀਤੀ "ਹੇ ਸਚੇ ਪਾਤਸ਼ਾਹ! ਪਿੰਡ ਮਾਂਗਟ ਦੀਆਂ ਸਿਖ ਸੰਗਤਾਂ ਇਸ ਪਵਿੱਤਰ ਗੁਰਬਾਣੀ ਦੇ ਦਰਸ਼ਨਾਂ ਦੀਆਂ ਪਿਆਸੀਆਂ ਹਨ । ਹੁਣ ਸਬੱਬ ਤਾਂ ਬਣਿਆ ਹੀ ਹੈ ਕਿਉਂਕਿ ਲਾਹੌਰ ਤਾਂ ਜਾਣਾ ਹੀ ਹੈ ਪਿੰਡ ਮਾਂਗਟ ਵੀ ਰਸਤੇ ਵਿਚ ਪੈਂਦਾ ਹੈ" । ਭਾਈ ਬੰਨੋ ਪਿੰਡ ਮਾਂਗਟ ਦਾ ਜੰਮਪਲ ਹੈ । ਅਗੋਂ ਸਤਿਗੁਰ ਮਹਾਰਾਜ ਜੀ ਨੇ ਬਚਨ ਕੀਤਾ ਕਿ "ਭਾਈ ਬੰਨੋ ਅਜੇ ਤਕ ਦੂਜਾ ਉਤਾਰਾ ਨਹੀਂ ਹੋਇਆ ਸਿਖ ਸੰਗਤਾਂ ਦੂਰੋਂ-ਦੂਰੋਂ ਦਰਸ਼ਨ

ਦੀਦਾਰੇ ਕਰਨ ਲਈ ਆ ਰਹੀਆਂ ਹਨ । ਤੈਨੂੰ ਅਤੇ ਸੰਗਤਾਂ ਨੂੰ ਜਵਾਬ ਵੀ ਨਹੀਂ ਦੇ ਸਕਦੇ । ਇਸ ਤਰ੍ਹਾਂ ਕਰਨਾ ਇਕ ਰਾਤ ਹੀ ਪਿੰਡ ਮਾਂਗਟ ਵਿਚ ਕਟਣੀ । ਸੰਗਤਾਂ ਨੂੰ ਦਰਸ਼ਨ ਕਰਵਾ ਕੇ ਖੁਸ਼ ਪ੍ਰਸੰਨ ਕਰਕੇ ਜਿਲਦ ਬੰਨਵਾ ਕੇ ਛੇਤੀ ਆ ਜਾਇਓ" । ਸਤਿਗੁਰ ਮਹਾਰਾਜ ਜੀ ਦਾ ਹੁਕਮ ਮੰਨ ਕੇ ਭਾਈ ਬੰਨੋ ਜੀ ਜੋ ਆਪ ਬ੍ਰਹਮ ਗਿਆਨੀ ਸੀ , ਇਸ ਪਵਿੱਤਰ ਗ੍ਰੰਥ ਨੂੰ ਸੋਹਣੀ ਪਾਲਕੀ ਵਿਚ ਅਦਬ ਸਤਿਕਾਰ ਨਾਲ ਲੈ ਕੇ ਗਏ । ਜਿਥੋਂ-ਜਿਥੋਂ ਦੀ ਵੀ ਮਹਾਰਾਜ ਜੀ ਦੀ ਪਵਿੱਤਰ ਬੀੜ ਨੂੰ ਲੈ ਕੇ ਜਾਂਦੇ ਸਭ ਸਿਖ ਸੰਗਤਾਂ ਨੇ ਬੜੇ ਸ਼ਰਧਾ ਭਾਵ ਨਾਲ ਆਪੋ ਆਪਣੇ ਭਾਵ ਅਨੁਸਾਰ ਸੇਵਾ ਕੀਤੀ । ਕਿਸੇ ਨੇ ਰਸਤੇ ਦੀ ਸਫਾਈ ਕੀਤੀ , ਕਿਸੇ ਨੇ ਫੁਲਾਂ ਦੀ ਵਰਖਾ ਕੀਤੀ , ਕਿਸੇ ਨੇ ਪਾਣੀ ਦੀ ਸੇਵਾ ਕੀਤੀ ਭਾਵ ਕਿ ਹਰ ਇਕ ਨੇ ਆਪਣੀ ਪਹੁੰਚ ਅਨੁਸਾਰ ਵਧ ਚੜ੍ਹ ਕੇ ਸੇਵਾ ਕੀਤੀ । ਹਰ ਇਕ ਨਗਰ, ਪਿੰਡ ਵਿਚ ਇਸੇ ਤਰ੍ਹਾਂ ਅਦਬ ਅਤੇ ਸਤਿਕਾਰ ਹੁੰਦਾ ਰਿਹਾ । ਸੰਗਤ ਸ਼ਰਧਾ ਭਾਵ ਨਾਲ ਨਮਸਕਾਰ ਕਰਦੀ ਅਤੇ ਤਿਲ ਫੁਲ ਭੇਟਾ ਕਰਦੀ ।

ਸੰਗਤਾਂ ਨੇ ਬੜੀ ਸ਼ਰਧਾ ਭਾਵਨਾ ਨਾਲ ਪਵਿੱਤਰ ਪਾਲਕੀ ਵਿਚ ਸੁਸ਼ੋਭਿਤ ਸਤਿਗੁਰਾਂ ਦੀ ਬਾਣੀ ਦਾ ਬਹੁਤ ਅਦਬ ਸਤਿਕਾਰ ਕੀਤਾ । ਇਸੇ ਤਰ੍ਹਾਂ ਸਾਰਾ ਪੈਂਡਾ ਤਹਿ ਕੀਤਾ । ਭਾਈ ਬੰਨੋ ਦੇ ਮਨ ਵਿਚ ਸੰਕਲਪ ਉਠਿਆ ਕਿ ਇਸ ਪਵਿੱਤਰ ਬੀੜ ਦਾ ਉਤਾਰਾ ਕਰ ਲਈਏ । ਭਾਈ ਬੰਨੋ ਨੇ ਸਿਖ ਸੇਵਕਾਂ ਨੂੰ ਕਿਹਾ ਕਿ ਆਪਾਂ ਯਾਤਰਾ ਕਰਦੇ ਇਸ ਪਵਿੱਤਰ ਗੁਰਬਾਣੀ ਦਾ ਉਤਾਰਾ ਕਰ ਲਈਏ । ਨਾਲ ਦੇ ਸਿਖ ਸੇਵਕਾਂ ਨੇ ਭਾਈ ਬੰਨੋ ਨੂੰ ਹਾਂ ਕਰ ਦਿਤੀ । ਲਿਖਣ ਦੀ ਸਮਗਰੀ ਇਕੱਠੀ ਕੀਤੀ । ਫਿਰ ਭਾਈ ਬੰਨੋ ਹੋਰ ਸਿਖ ਪ੍ਰੇਮੀਆਂ ਨਾਲ ਰਲ ਕੇ ਮਹਾਰਾਜ ਜੀ ਦੀ ਆਦਿ ਬੀੜ ਦਾ ਉਤਾਰਾ ਕਰਨ ਲਗੇ । ਦਿਨ-ਰਾਤ ਕਰਕੇ ਪਿੰਡ ਮਾਂਗਟ ਤਕ ਪਹੁੰਚਦਿਆਂ-ਪਹੁੰਚਦਿਆਂ ਦੂਸਰਾ ਉਤਾਰਾ ਹੋ ਗਿਆ ਸੀ । ਪਿੰਡ ਮਾਂਗਟ ਪਹੁੰਚੇ ਉਥੇ ਸੰਗਤਾਂ ਨੇ ਬਹੁਤ ਅਦਬ ਸਤਿਕਾਰ ਕੀਤਾ , ਦਰਸ਼ਨ ਦੀਦਾਰੇ ਕੀਤੇ । ਇਕ ਰਾਤ ਮਾਂਗਟ ਨਗਰ ਰਹੇ । ਸਵੇਰੇ ਉਠੇ ਅਤੇ ਫਿਰ ਚਾਲੇ ਪਾ ਦਿਤੇ । ਇਸੇ ਤਰ੍ਹਾਂ ਯਾਤਰਾ ਕਰਦੇ-ਕਰਦੇ ਲਾਹੌਰ ਪਹੁੰਚੇ । ਇਥੇ ਜਿਲਦ ਬੰਨਵਾਉਣੀ ਸੀ। ਕਹਿੰਦੇ ਹਨ ਕਿ ਲਾਹੌਰ ਦੀਆਂ ਸਿਖ ਸੰਗਤਾਂ ਨੂੰ ਪਤਾ ਲਗ ਗਿਆ ਕਿ ਸਤਿਗੁਰੂ ਮਹਾਰਾਜ ਜੀ ਦੀ ਪਵਿੱਤਰ ਅੰਮ੍ਰਿਤਮਈ ਗੁਰਬਾਣੀ ਦੀ ਜਿਲਦ ਬੰਨਵਾਉਣ ਵਾਸਤੇ ਇਥੇ ਆਏ ਹਨ । ਤਦ ਲਾਹੌਰ ਦੀਆਂ ਸੰਗਤਾਂ ਨੇ ਆਪਸ ਵਿਚ ਸਲਾਹ ਅਤੇ ਉੱਦਮ ਕਰਕੇ ਥੋੜ੍ਹੇ ਹੀ ਦਿਨਾਂ ਵਿਚ ਆਦਿ ਬੀੜ ਦਾ ਇਕ ਹੋਰ ਉਤਾਰਾ ਕਰ ਲਿਆ । ਸੋ ਇਸ ਤਰ੍ਹਾਂ ਸ੍ਰੀ ਅੰਮ੍ਰਿਤਸਰ ਸਾਹਿਬ ਤੋਂ ਲਹੌਰ ਤਕ ਪਵਿੱਤਰ ਗੁਰਬਾਣੀ ਦੇ ਦੋ ਉਤਾਰੇ ਹੋ ਗਏ। ਕਹਿੰਦੇ ਹਨ ਕਿ ਇਹਨਾਂ ਉਤਾਰਿਆਂ ਵਿਚੋਂ ਇਕ ਪਵਿੱਤਰ ਗੁਰਬਾਣੀ ਦੇ ਉਤਾਰੇ ਵਿਚ ਇਕ ਸਲੋਕ ਹੋਰ ਵਿਚ ਲਿਖ ਦਿਤਾ :

ਸਲੋਕ :

ਧਰ ਅੰਬਰ ਵਿਚ ਵੇਲੜੀ ਤਹ ਲਾਲਸੁਗੰਧਾ ਬੂਲ ॥
ਅਖਰ ਇਕ ਨਾ ਆਇਓ, ਨਾਨਕ ਨਹੀਂ ਕਬੂਲ ॥

ਫਿਰ ਲਾਹੌਰ ਤੋਂ ਜਿਲਦ ਬੰਨਾ ਕੇ ਭਾਈ ਬੰਨੋ ਜੀ ਸੰਗਤਾਂ ਸਮੇਤ ਸ੍ਰੀ ਅਮ੍ਰਿਤਸਰ ਪਹੁੰਚੇ । ਜਦੋਂ ਭਾਈ ਬੰਨੋ ਜੀ ਸ੍ਰੀ ਅੰਮ੍ਰਿਤਸਰ ਵਾਪਿਸ ਪਹੁੰਚੇ ਤਾਂ ਗੁਰੂ ਮਹਾਰਾਜ ਜੀ ਨੇ ਦੋ ਬੀੜਾਂ ਦੇਖ ਕੇ, ਦੇਰੀ ਦਾ ਕਾਰਨ ਪੁਛਿਆ । ਤਾਂ ਭਾਈ ਬੰਨੋ ਨੇ ਹੱਥ ਜੋੜ ਕੇ ਕਿਹਾ, ਮਹਾਰਾਜ ਇਹ ਸੇਵਾ ਰਸਤੇ ਵਿਚ ਆਪ ਜੀ ਦੀਆਂ ਸਿਖ ਸੰਗਤਾਂ ਨੇ ਕੀਤੀ । ਦੂਜਾ ਉਤਾਰਾ ਹੋ ਗਿਆ । ਜਦੋਂ ਮਹਾਰਾਜ ਜੀ ਨੇ ਪ੍ਰਕਾਸ਼ ਕਰਕੇ ਦੇਖਿਆ ਤਾਂ ਦੂਜੀ ਬੀੜ ਵਿਚ ਮੁੰਦਾਵਣੀ ਤੋਂ ਅੱਗੇ ਅਤੇ ਰਾਗਮਾਲਾ ਤੋਂ ਪਹਿਲਾਂ, ਬਾਇਆਤਸ, ਰਤਨ ਮਾਲਾ, ਹਕੀਕਤ ਰਾਹ ਮੁਕਾਮ, ਰਾਜੇ ਸ਼ਿਵਨਾਭ ਦੀ ਜਿਤ ਦਰ ਲਖ ਮੁਹਮਦਾਂ ਅਤੇ ਹੋਰ ਵਾਧੂ ਬਾਣੀ ਲਿਖੀ ਹੋਈ

ਸੀ। ਮਹਾਰਾਜ ਜੀ ਨੇ ਬਚਨ ਕੀਤਾ ਤੁਸੀਂ ਇਸ ਵਿਚ ਵਾਧੂ ਬਾਣੀ ਆਪਣੀ ਮਰਜ਼ੀ ਨਾਲ ਲਿਖੀ ਹੈ। ਇਸ ਲਈ ਇਹ ਬੀੜ ਖਾਰੀ ਹੈ ਅਤੇ ਤੇਰੀ ਸੰਤਾਨ ਕੋਲ ਰਹੇਗੀ। ਪ੍ਰੰਤੂ ਪਹਿਲੀ ਪਵਿੱਤਰ ਬੀੜ ਵਿਚ ਵਾਧੂ ਬਾਣੀ ਨਹੀਂ ਚੜ੍ਹੇਗੀ। ਹੋਰ ਬਾਣੀ ਤਾਂ ਅਗੋਂ ਨੌਵੇਂ ਸਰੂਪ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਚੜ੍ਹੇਗੀ। ਪਰ ਤੁਹਾਡੇ ਉਤਾਰੇ ਤੋਂ ਇਹ ਮਾਲੂਮ ਹੁੰਦਾ ਹੈ ਕਿ ਇਹ ਪਵਿੱਤਰ ਗੁਰਬਾਣੀ ਘਰ-ਘਰ ਪਵਿੱਤਰ ਕਰੇਗੀ। ਭਾਈ ਬੰਨੋ ਵਾਲੀ ਬੀੜ ਅਜ-ਕਲ੍ਹ ਕਾਨ੍ਹਪੁਰ ਵਿਚ ਭਾਈ ਬੰਨੋ ਦੀ ਅੰਸ਼-ਵੰਸ਼ ਕੋਲ ਹੈ। ਫਿਰ ਜੋ ਆਦਿ ਬੀੜ ਭਾਈ ਗੁਰਦਾਸ ਜੀ ਕੋਲੋਂ ਲਿਖਵਾਈ ਸੀ ਉਸ ਨੂੰ ਬੜੇ ਉਤਸ਼ਾਹ ਨਾਲ ਸੰਮਤ ੧੬੬੧ ਭਾਦੋਂ ਸੁਦੀ ਏਕਮ ਵਾਲੇ ਦਿਨ ਸ੍ਰੀ ਹਰਿਮੰਦਰ ਸਾਹਿਬ ਜੀ ਵਿਚ ਪਹਿਲੀ ਵਾਰ ਪ੍ਰਕਾਸ਼ ਕੀਤਾ। ਬਾਬਾ ਬੁੱਢਾ ਜੀ ਨੂੰ ਪਹਿਲੇ ਹੈੱਡ ਗ੍ਰੰਥੀ ਜੀ ਦੀ ਜਗ੍ਹਾ ਤਾਬਿਆ ਤੇ ਬਿਠਾਇਆ।

ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਪਵਿੱਤਰ ਗੁਰਬਾਣੀ ਦਾ ਬੜਾ ਸਤਿਕਾਰ ਕਰਦੇ ਸਨ। ਹਰ ਰੋਜ਼ ਸੁਖਾਸਨ ਕਰਨ ਤੋਂ ਮਗਰੋਂ ਆਦਿ ਬੀੜ ਨੂੰ ਪਲੰਗ ਉਤੇ ਬਿਰਾਜਮਾਨ ਕਰਦੇ ਅਤੇ ਆਪ ਗੁਰੂ ਜੀ ਧਰਤੀ ਤੇ ਆਰਾਮ ਕਰਦੇ, ਭੂਮ ਆਸਣ ਲਾਉਂਦੇ। ਇਸ ਤੋਂ ਇਹ ਸਿਧ ਹੁੰਦਾ ਹੈ ਕਿ ਗੁਰੂ ਮਹਾਰਾਜ ਜੀ ਦਾ ਗੁਰਬਾਣੀ ਪ੍ਰਤੀ ਕਿੰਨਾ ਆਦਰ ਸਤਿਕਾਰ ਸੀ।ਇਹ ਸ਼ਬਦ ਗੁਰੂ ਦੀ ਸ੍ਰੇਸ਼ਠਤਾ ਨੂੰ ਦਰਸਾਉਂਦਾ ਹੈ। ਇਸ ਤਰ੍ਹਾਂ ਨਾਲ ਧੰਨ ਧੰਨ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਨਾਮ ਦਾ ਜਹਾਜ਼ ਰਚ ਕੇ ਕਲਯੁਗੀ ਜੀਵਾਂ ਤੇ ਬਹੁਤ ਬੜਾ ਪਰਉਪਕਾਰ ਕੀਤਾ। ਆਪ ਗੁਰਬਾਣੀ ਦਾ ਹਮੇਸ਼ਾਂ ਅਦਬ ਸਤਿਕਾਰ ਕਰਦੇ ਅਤੇ ਸੇਵਕਾਂ ਨੂੰ ਵੀ ਅਦਬ ਸਤਿਕਾਰ ਕਰਨ ਦੀ ਸਿਖਿਆ ਦਿੰਦੇ। ਫਿਰ ਆਪ ਜੀ ਨੇ ਭਾਣਾ ਵਰਤਾਇਆ ਚੰਦੂ ਦੀ ਲੜਕੀ ਦੇ ਰਿਸ਼ਤੇ ਦਾ ਬਹਾਨਾ ਬਣਿਆ, ਤੇ ਆਪ ਜੀ ਸਾਰੀ ਲੀਲਾ ਰਚ ਕੇ ਸਚਖੰਡ ਜਾ ਬਿਰਾਜੇ।

ਅਗੇ ਇਸੇ ਤਰ੍ਹਾਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਮਹਾਰਾਜ ਅਦਬ ਸਤਿਕਾਰ ਕਰਦੇ ਰਹੇ। ਪਵਿੱਤਰ ਗੁਰਬਾਣੀ ਵਿਚ ਦਰਜ ੨੨ ਵਾਰਾਂ ਵਿਚੋਂ ੯ ਵਾਰਾਂ ਅਤੇ ਧੁਨਾਂ ਦੀ ਸੂਚਨਾ, ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਮਹਾਰਾਜ ਸਮੇਂ ਅੰਕਿਤ ਕੀਤੀ ਗਈ।

ਇਵੇਂ ਸਮਾਂ ਬੀਤਿਆ, ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਮਹਾਰਾਜ ਦੇ ਤੁਰਕਾਂ ਨਾਲ ਜੰਗ ਯੁਧ ਹੁੰਦੇ ਰਹੇ। ਜਿਥੇ ਵੀ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਮਹਾਰਾਜ ਦੇ ਤੁਰਕਾਂ ਨਾਲ ਜੰਗ ਯੁਧ ਹੁੰਦੇ, ਉਥੇ, ਜਿਥੇ ਆਪਣਾ ਨਿਵਾਸ ਰਖਦੇ ਉਥੇ ਗੁਰਬਾਣੀ ਦੇ ਅਦਬ ਸਤਿਕਾਰ ਲਈ ਵੀ ਖਾਸ ਪ੍ਰਬੰਧ ਕਰਦੇ। ਗੁਰੂ ਮਹਾਰਾਜ ਜੀ ਨੇ ਪਵਿੱਤਰ ਗੁਰਬਾਣੀ ਦਾ ਬਹੁਤ ਸਤਿਕਾਰ ਕੀਤਾ। ਅਦਬ ਸਤਿਕਾਰ ਦੀ ਮਿਸਾਲ ਤਾਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਮਹਾਰਾਜ ਨੇ ਉਦੋਂ ਦਿਤੀ ਜਦੋਂ ਭਾਈ ਗੋਪਾਲਾ ਜੀ ਸ੍ਰੀ ਜਪੁਜੀ ਸਾਹਿਬ ਦਾ ਪਾਠ ਕਰਦੇ ਗਏ ਅਤੇ ਮਹਾਰਾਜ ਜੀ ਆਪਣੇ ਆਸਣ ਤੋਂ ਗੁਰਤਾ-ਗੱਦੀ ਦੇਣ ਨੂੰ ਤਿਆਰ ਹੋ ਗਏ। ਇਹ ਕਿਸ ਦਾ ਸਤਿਕਾਰ ਸੀ, ਪਵਿੱਤਰ ਗੁਰਬਾਣੀ ਦਾ ਸਤਿਕਾਰ ਸੀ। ਸ੍ਰੀ ਜਪੁਜੀ ਸਾਹਿਬ ਪਵਿੱਤਰ ਗੁਰਬਾਣੀ ਦਾ ਮੁਖ ਅਤੇ ਮੁੱਢਲਾ ਅੰਗ ਹੈ। ਸਤਿਕਾਰ ਕਰਕੇ ਹੀ ਗੁਰਤਾ-ਗੱਦੀ ਦੇਣ ਲਈ ਤਿਆਰ ਹੋ ਗਏ ਸੀ। ਇਸੇ ਤਰ੍ਹਾਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਮਹਾਰਾਜ ਪਵਿੱਤਰ ਗੁਰਬਾਣੀ ਦਾ ਬੜਾ ਸਤਿਕਾਰ ਕਰਦੇ ਸਨ।

ਜਦ ਕਾਫੀ ਸਮਾਂ ਬੀਤਿਆ ਤਾਂ ਸ੍ਰੀ ਹਰਿਗੋਬਿੰਦ ਸਾਹਿਬ ਜੀ ਮਹਾਰਾਜ ਦਾ ਪੋਤਰਾ ਧੀਰਮਲ ਆਦਿ ਬੀੜ ਲੈ ਕੇ ਕਰਤਾਰਪੁਰ ਚਲਾ ਗਿਆ। ਫਿਰ ਉਹਨਾਂ ਨੇ ਆਦਿ ਬੀੜ ਨਹੀਂ ਦਿਤੀ। ਇਥੋਂ ਤਕ ਕਿ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਮਹਾਰਾਜ ਦੇ ਸੱਚਖੰਡ ਜਾਣ ਤੋਂ ਬਾਅਦ ਵੀ ਪਾਠ ਕਰਨ ਲਈ ਪਵਿੱਤਰ ਆਦਿ ਬੀੜ ਕੀਰਤਪੁਰ ਸਾਹਿਬ ਨਾ ਭੇਜੀ। ਇਸ ਲਈ ਜਿਹੜਾ ਉਤਾਰਾ ਭਾਈ ਬਿਧੀ ਚੰਦ ਨੇ ਬਿਲਾਵਲੁ ਭਗਤਾਂ ਕੀ ਬਾਣੀ ਤਕ ਕੀਤਾ ਹੋਇਆ ਸੀ। ਉਸ ਤੇ ਹੀ ਭੋਗ ਪਾਇਆ ਗਿਆ।

ਇਸੇ ਤਰ੍ਹਾਂ ਸਤਵੇਂ ਪਾਤਿਸ਼ਾਹ ਸ੍ਰੀ ਗੁਰੂ ਹਰਰਾਇ ਸਾਹਿਬ ਜੀ ਮਹਾਰਾਜ ਦੇ ਚਰਨਾਂ ਵਿੱਚ ਦੂਰ ਦੀ ਸੰਗਤ ਕੀਰਤਨ ਕਰਦੀ ਹੋਈ ਜਦ ਬਿਲਕੁਲ ਕੋਲ ਪੁਹੰਚੀ ਤਾਂ ਸ੍ਰੀ ਗੁਰੂ ਹਰਰਾਇ ਸਾਹਿਬ ਜੀ ਮਹਾਰਾਜ ਗੁਰਬਾਣੀ ਦਾ ਅਦਬ ਰਖਣ ਲਈ ਬੜੀ ਕਾਹਲੀ ਨਾਲ ਪਲੰਗ ਤੋਂ ਉੱਠੇ ਤਾਂ ਬਾਹੀ ਨਾਲ ਗੋਡਾ ਵਜਾ ਤੇ ਚੋਟ ਲੱਗ ਗਈ। ਸੰਗਤਾਂ ਦੇ ਹੈਰਾਨ ਹੋ ਕੇ ਪੁੱਛਣ ਤੇ ਕਿ ਮਹਾਰਾਜ ਆਪ ਇੰਨੀ ਛੇਤੀ ਨਾਲ ਕਿਉਂ ਉਠੇ ? ਸਤਿਗੁਰੂ ਮਹਾਰਾਜ ਜੀ ਨੇ ਕਿਹਾ : ਸੰਗਤ ਗੁਰੂ ਕੀ ਬਾਣੀ ਪੜ੍ਹ ਰਹੀ ਸੀ। ਗੁਰਬਾਣੀ ਦਾ ਅਦਬ ਰੱਖਣ ਲਈ ਛੇਤੀ ਉੱਠੇ ਸੀ। ਜੇਕਰ ਅਸੀਂ ਹੀ ਗੁਰਬਾਣੀ ਦਾ ਸਤਿਕਾਰ ਨਹੀਂ ਕਰਾਂਗੇ ਤਾਂ ਦੂਸਰੇ ਕਿਵੇਂ ਬਾਣੀ ਦਾ ਸਤਿਕਾਰ ਕਰਨਗੇ।

ਬਚਨ ਕੀਤੇ :

ਜੋ ਸਿਖ ਗੁਰਬਾਣੀ ਭੈ ਕਰੇ। ਬਿਨ ਪ੍ਰਯਾਸ ਭਵ ਸਾਗਰ ਤਰੈ ॥ ॥੧੫॥
ਜੋ ਗੁਰ ਭਗਤਿ ਸੋ ਸਿਖ ਹੈ ਮੇਰਾ। ਗੁਰਬਾਨੀ ਭੈ ਤਿਸੈ ਘਨੇਰਾ।
ਜਿਨ ਭੈ ਅਦਬ ਨ ਬਾਨੀ ਧਾਰਾ। ਜਾਨਹੁ ਸੋ ਸਿੱਖ ਨਹੀਂ ਹਮਾਰਾ ॥੨੦॥

ਗੁਰਪ੍ਰਤਾਪ ਸੂਰਜ ਗ੍ਰੰਥ, ਪੰਨਾ ੩੩੪੪-੪੫ ॥

ਇਸੇ ਤਰ੍ਹਾਂ ਅੱਠਵੇਂ ਪਾਤਸ਼ਾਹ ਸ੍ਰੀ ਗੁਰੂ ਹਰਕ੍ਰਿਸ਼ਨ ਸਾਹਿਬ ਜੀ ਮਾਹਰਾਜ ਜਦੋਂ ਦਿਲੀ ਪਹੁੰਚੇ ਤਾਂ ਔਰੰਗਜ਼ੇਬ ਨੇ ਦਰਸ਼ਨ ਕਰਨੇ ਚਾਹੇ। ਮਹਾਰਾਜ ਜੀ ਨੇ ਇਹ ਪਰਚੀ ਲਿਖ ਕੇ ਭੇਜੀ ਕਿ-

ਕਿਆ ਖਾਧੈ ਕਿਆ ਪੈਧੈ ਹੋਇ ॥

ਅੰਗ ੧੪੨ ॥

ਭਾਵ ਕਿ ਸਾਡੇ ਅਸਲ ਦਰਸ਼ਨ ਇਸ ਸ਼ਬਦ ਵਿਚੋਂ ਹੀ ਕਰ ਲੈਣ, ਗੁਰਬਾਣੀ ਹੀ ਸਾਡਾ ਹਿਰਦਾ ਅਤੇ ਰੂਪ ਹੈ।

ਇਸੇ ਤਰ੍ਹਾਂ ਫਿਰ ਸਮਾਂ ਬੀਤਦਾ ਗਿਆ ਸੰਮਤ ੧੭੨੧ ਵਿਚ ਮੱਖਣ ਸ਼ਾਹ ਲੁਬਾਣੇ ਨੇ ਧੀਰ ਮਲ ਦੇ ਵਾਧਾ ਕਰਨ ਤੇ ਉਸਦੇ ਡੇਰੇ ਨੂੰ ਲੁਟਿਆ। ਮੱਖਣ ਸ਼ਾਹ ਲੁਬਾਣਾ ਲੁਟ ਦੇ ਸਾਮਾਨ ਨਾਲ ਆਦਿ ਬੀੜ ਵੀ ਲੈ ਆਇਆ। ਜਦੋਂ ਸ੍ਰੀ ਗੁਰੂ ਤੇਗ ਬਹਾਦਰ ਜੀ ਮਹਾਰਾਜ ਨੂੰ ਪਤਾ ਲਗਾ ਤਾਂ ਮਹਾਰਾਜ ਜੀ ਨੇ ਮੱਖਣ ਸ਼ਾਹ ਲੁਬਾਣੇ ਤੋਂ ਲੁਟ ਦਾ ਸਾਮਾਨ ਵਾਪਿਸ ਕਰਵਾ ਦਿਤਾ। ਪਰ ਮੱਖਣ ਸ਼ਾਹ ਲੁਬਾਣੇ ਨੇ ਆਦਿ ਬੀੜ ਵਾਪਿਸ ਨਾ ਕੀਤੀ। ਜਦ ਬਿਆਸਾ ਨਦੀ ਲੰਘਣ ਲਗੇ ਤਾਂ ਸ੍ਰੀ ਗੁਰੂ ਤੇਗ ਬਹਾਦਰ ਜੀ ਮਹਾਰਾਜ ਨੇ ਮੱਖਣ ਸ਼ਾਹ ਲੁਬਾਣੇ ਕੋਲ ਆਦਿ ਬੀੜ ਦਾ ਸਰੂਪ ਦੇਖਕੇ ਮਨ੍ਹਾ ਕਰ ਦਿਤਾ ਕਿ ਅਸੀਂ ਇਹ ਆਦਿ ਬੀੜ ਨਾਲ ਲੈ ਕੇ ਨਹੀਂ ਜਾਣੀ। ਕਿਉਂਕਿ ਗੁਰੂ ਮਹਾਰਾਜ ਜੀ ਭਵਿੱਖ ਨੂੰ ਜਾਣਦੇ ਸਨ। ਇਸ ਆਦਿ ਬੀੜ ਨੂੰ ਬਿਆਸਾ ਨਦੀ ਦੇ ਕੰਢੇ ਪਾਣੀ ਵਿਚ, ਅਦਬ ਸਤਿਕਾਰ ਨਾਲ ਰੁਮਾਲਿਆਂ ਸਮੇਤ ਜਲ ਪ੍ਰਵਾਹ ਕਰ ਦਿਤਾ ਅਤੇ ਮਹਾਰਾਜ ਜੀ ਅਗੇ ਚਲ ਪਏ। ਉਧਰੋਂ ਧੀਰ ਮਲ ਨੂੰ ਪਤਾ ਲਗਾ ਕਿ ਨੌਵੇਂ ਪਾਤਸ਼ਾਹ ਆਦਿ ਬੀੜ ਨੂੰ ਜਾਂਦੇ- ਜਾਂਦੇ ਬਿਆਸਾ ਨਦੀ ਵਿਚ ਜਲ ਪ੍ਰਵਾਹ ਕਰ ਗਏ ਹਨ। ਉਸ ਨੇ ਚੋਭੇ ਵਾਲੇ ਅਤੇ ਤੈਰਾਕ ਮੰਗਵਾ ਕੇ ਬਹੁਤ ਯਤਨਾਂ ਨਾਲ ਚੌਦਵੇਂ ਦਿਨ ਆਦਿ ਬੀੜ ਨੂੰ ਲਭਿਆ। ਜਦੋਂ ਆਦਿ ਬੀੜ ਨੂੰ ਬਾਹਰ ਕਢਿਆ ਗਿਆ ਤਾਂ ਦੇਖਿਆ ਕਿ ਰੁਮਾਲੇ ਤੇ ਪੱਤਰਿਆਂ ਦੇ ਹਾਸ਼ੀਏ ਭਿਜੇ ਹਨ ਪਰ ਸ਼ਬਦਾਂ ਤਕ ਪਾਣੀ ਨਹੀਂ ਪਹੁੰਚਿਆ।

ਭਾਈ ਗੁਰਦਾਸ ਤੋਂ ਜਿਹੜੀ ਬੀੜ ਲਿਖਵਾਈ ਸੀ ਉਹ ਇਸ ਸਮੇਂ ਕਰਤਾਰਪੁਰ ਵਿਖੇ ਬਿਰਾਜਮਾਨ ਹੈ। ਸ੍ਰੀ ਗੁਰੂ ਤੇਗ ਬਹਾਦਰ ਜੀ ਮਹਾਰਾਜ ਨੇ ਆਪ ਪਵਿੱਤਰ ਗੁਰਬਾਣੀ ਰਚੀ। ਆਪ ਗੁਰੂ

ਮਹਾਰਾਜ ਪਵਿੱਤਰ ਗੁਰਬਾਣੀ ਦਾ ਸਤਿਕਾਰ ਕਰਿਆ ਕਰਦੇ ਸੀ। ਮਹਾਰਾਜ ਜੀ ਦੀ ਪਵਿੱਤਰ ਗੁਰਬਾਣੀ ਵਿਚ ਬੈਰਾਗ ਹੀ ਬੈਰਾਗ ਹੈ। ਇਸੇ ਤਰ੍ਹਾਂ ਸਮਾਂ ਬੀਤ ਗਿਆ ਸ੍ਰੀ ਗੁਰੂ ਤੇਗ ਬਹਾਦਰ ਜੀ ਮਹਾਰਾਜ ਨੂੰ ਦਿੱਲੀ ਸੀਸ ਗੰਜ ਵਿਖੇ ਸ਼ਹੀਦ ਕਰ ਦਿਤਾ ਗਿਆ।

ਉਸ ਤੋਂ ਬਾਅਦ ਦਸਵੇਂ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੂੰ ਪਹਾੜੀ ਰਾਜਿਆਂ ਅਤੇ ਹੋਰ ਮੁਸਲਮਾਨ ਰਾਜਿਆਂ ਨਾਲ ਜੰਗ ਯੁਧ ਕਰਨੇ ਪਏ। ਪਰਿਵਾਰ ਖੇਰੂ-ਖੇਰੂ ਹੋ ਗਿਆ। ਜਦੋਂ ਜੰਗਾਂ ਯੁਧਾਂ ਦਾ ਕੰਮ ਨਿਪਟਾ ਕੇ ਗੁਰੂ ਮਹਾਰਾਜ ਜੀ ਗੁਰੂ ਕੀ ਕਾਸ਼ੀ ਦਮਦਮਾ ਸਾਹਿਬ ਪਹੁੰਚੇ ਤਾਂ ਉਥੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਮਨ ਵਿਚ ਇਹ ਸ਼ੁਭ ਸੰਕਲਪ ਆਇਆ ਕਿ ਹੁਣ ਜੰਗ ਯੁਧ ਬਥੇਰੇ ਕਰ ਲਏ ਹਨ। ਹੁਣ ਜਿਸ ਮਨੋਰਥ ਲਈ ਇਥੇ ਆਏ ਹਾਂ ਉਹ ਕਾਰਜ ਕਰਨਾ ਚਾਹੀਦਾ ਹੈ। ਮਹਾਰਾਜ ਜੀ ਨੇ ਸਿੱਖ ਸੇਵਕ ਧੀਰਮਲ ਕੋਲ ਭੇਜੇ ਕਿ ਆਦਿ ਬੀੜ ਲੈ ਆਉ। ਸਿਖ ਸੇਵਕ ਹੁਕਮ ਮੰਨ ਕੇ ਧੀਰ ਮਲ ਦੇ ਕੋਲ ਕਰਤਾਰਪੁਰ ਗਏ। ਧੀਰ ਮਲ ਨੇ ਜਵਾਬ ਦੇ ਦਿਤਾ। ਅਗੋਂ ਇਹ ਕਿਹਾ ਕਿ ਜੇਕਰ ਤੁਹਾਡਾ ਗੁਰੂ ਸ਼ਕਤੀ ਵਾਲਾ ਹੈ ਤਾਂ ਉਹ ਆਪ ਬਾਣੀ ਉਚਾਰ ਲਵੇ। ਧੀਰ ਮਲ ਦੀ ਇਹ ਗੱਲ ਸੁਣ ਕੇ ਸਿਖ ਸੇਵਕ ਵਾਪਿਸ ਆ ਗਏ ਅਤੇ ਗੁਰੂ ਜੀ ਨੂੰ ਦਸਿਆ ਕਿ ਉਹ ਕਹਿੰਦਾ ਕਿ ਜੇਕਰ ਤੁਹਾਡਾ ਗੁਰੂ ਸ਼ਕਤੀ ਵਾਲਾ ਹੈ ਤਾਂ ਉਹ ਆਪ ਬਾਣੀ ਰਚ ਲਵੇ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਇਹ ਬਚਨ ਸੁਣ ਕੇ ਕਿਹਾ ਗੁਰਸਿਖੋ ਕੋਈ ਗੱਲ ਨਹੀਂ ਜੇਕਰ ਉਸਦਾ ਇਹ ਖਿਆਲ ਹੈ ਤਾਂ ਇਵੇਂ ਹੀ ਹੋਵੇਗਾ। ਇਸ ਪਵਿੱਤਰ ਕਾਰਜ ਲਈ ਦੇਰੀ ਨਾ ਕਰੋ। ਲਿਖਾਈ ਦਾ ਸਾਰਾ ਸਾਮਾਨ ਇਕੱਠਾ ਕਰੋ। ਸਤਿਗੁਰ ਮਹਾਰਾਜ ਜੀ ਦਾ ਹੁਕਮ ਮੰਨ ਕੇ ਲਿਖਾਈ ਦਾ ਸਾਰਾ ਸਾਮਾਨ ਇਕੱਠਾ ਕੀਤਾ ਗਿਆ। ਫਿਰ ਮਹਾਰਾਜ ਜੀ ਨੇ ਭਾਈ ਮਨੀ ਸਿੰਘ ਨੂੰ ਲਿਖਾਰੀ ਲਾ ਕੇ ਆਪ ਆਪਣੇ ਪਵਿੱਤਰ ਮੁਖਾਰਬਿੰਦ ਤੋਂ ਪਵਿੱਤਰ ਗੁਰਬਾਣੀ ਉਚਾਰਦੇ ਗਏ ਅਤੇ ਭਾਈ ਮਨੀ ਸਿੰਘ ਜੀ ਪਵਿੱਤਰ ਗੁਰਬਾਣੀ ਨੂੰ ਲਿਖਦੇ ਗਏ। ਇਹ ਉਹੀ ਪਵਿੱਤਰ ਗੁਰਬਾਣੀ ਹੈ ਜੋ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਭਾਈ ਗੁਰਦਾਸ ਤੋਂ ਲਿਖਵਾਈ ਸੀ। ਇਸੇ ਤਰ੍ਹਾਂ ਉਹੀ ਬਾਣੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਭਾਈ ਮਨੀ ਸਿੰਘ ਤੋਂ ਲਿਖਵਾਈ। ਨੌਵੇਂ ਪਾਤਸ਼ਾਹ ਦੀ ਬਾਣੀ ਜੋ ਪਹਿਲੀ ਆਦਿ ਬੀੜ ਵਿਚ ਦਰਜ ਨਹੀ ਸੀ। ਪੰਜਵੇਂ ਪਾਤਸ਼ਾਹ ਪਹਿਲਾਂ ਹੀ ਇਸ਼ਾਰਾ ਵੀ ਕਰ ਗਏ ਸੀ। ਨੌਵੇਂ ਪਾਤਸ਼ਾਹ ਮਹਾਰਾਜ ਜੀ ਦੀ ਪਵਿੱਤਰ ਗੁਰਬਾਣੀ ਵੀ ਇਸ ਆਦਿ ਬੀੜ ਵਿਚ ਦਰਜ ਹੋਵੇਗੀ। ਦਸਵੇਂ ਪਾਤਸ਼ਾਹ ਨੇ ਸ੍ਰੀ ਗੁਰੂ ਤੇਗ ਬਹਾਦਰ ਜੀ ਮਹਾਰਾਜ ਦੀ ਪਵਿੱਤਰ ਗੁਰਬਾਣੀ ਵੀ ਆਦਿ ਬੀੜ ਵਿਚ ਦਰਜ ਕਰ ਦਿਤੀ। ਇਸ ਆਦਿ ਬੀੜ ਨੂੰ ਦਮਦਮੇ ਵਾਲੀ ਬੀੜ ਵੀ ਕਿਹਾ ਜਾਂਦਾ ਹੈ ਜੋ ਕਿ ਅਜ-ਕਲ੍ਹ ਸਭ ਸਥਾਨਾਂ ਤੇ ਸੁਭਾਇਮਾਨ ਹੈ। ਸਾਰੇ ਥਾਂਵਾਂ ਤੇ ਹੀ ਦਮਦਮੇ ਵਾਲੀ ਬੀੜ ਦਾ ਹੀ ਪਾਠ ਹੁੰਦਾ ਹੈ। ਪਹਿਲਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਰਥ, ਆਪ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਭਾਈ ਮਨੀ ਸਿੰਘ ਅਤੇ ਹੋਰ ਸਿਖ ਸੰਗਤਾਂ ਪ੍ਰਤੀ ਸੁਣਾਏ। ਉਸ ਤੋਂ ਬਾਅਦ ਤਾਂ ਅਰਥਾਂ ਦੀ ਸੰਪ੍ਰਦਾਇ ਚਲ ਪਈ।

ਫਿਰ ਸਤਿਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਮਦਮਾ ਸਾਹਿਬ ਤੋਂ ਇਹ ਪਵਿੱਤਰ ਕਾਰਜ ਕਰ ਕੇ ਸੰਗਤਾਂ ਨੂੰ ਦਰਸ਼ਨ ਦੀਦਾਰੇ ਬਖਸ਼ਦੇ ਹੋਏ ਇਹ ਪਵਿੱਤਰ ਬੀੜ ਆਪਣੇ ਨਾਲ ਅਬਿਚਲ ਨਗਰ ਸ੍ਰੀ ਹਜ਼ੂਰ ਸਾਹਿਬ ਲੈ ਗਏ। ਆਉਣ ਵਾਲੇ ਸਮੇਂ ਨੂੰ ਜਾਣ ਕੇ, ਕਿ ਪਖੰਡੀ ਦੰਭੀ ਜਿਸ ਦੇ ਪੱਲੇ ਕੁਝ ਨਹੀਂ ਹੋਵੇਗਾ। ਉਹ ਆਪਣੇ ਆਪ ਨੂੰ ਗੁਰੂ ਅਖਵਾਏਗਾ। ਭਵਿੱਖ ਵਿਚ ਇਸ ਪਵਿੱਤਰ ਗੁਰਬਾਣੀ ਨੇ ਸੰਸਾਰ ਦੀ ਅਗਵਾਈ ਕਰਨੀ ਹੈ। ਹੋਰ ਵੀ ਅਨੇਕਾਂ ਕਾਰਨ ਜਾਣ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਭਾਈ ਦਇਆ ਸਿੰਘ ਨੂੰ ਕਿਹਾ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਪਾਲਕੀ ਵਿਚ ਸਜਾਓ ਅਤੇ ਪੰਚਾਮ੍ਰਿਤ

ਤਿਆਰ ਕਰ ਕੇ ਲਿਆਉ । ਭਾਈ ਦਇਆ ਸਿੰਘ ਨੇ ਮਹਾਰਾਜ ਜੀ ਦਾ ਹੁਕਮ ਮੰਨ ਕੇ ਪਾਲਕੀ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਰੂਪ ਸੋਹਣੇ ਅਤੇ ਸਾਦੇ ਰੁਮਾਲਿਆਂ ਵਿਚ ਪ੍ਰਕਾਸ਼ ਕਰ ਦਿਤਾ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਪੰਜ ਪੈਸੇ ਇਕ ਨਾਰੀਅਲ ਹੱਥ ਵਿਚ ਲੈ, ਪਰਕਰਮਾ ਕਰਕੇ ਨਮਸ਼ਕਾਰ ਅਤੇ ਅਰਦਾਸ ਕਰਨ ਤੋਂ ਬਾਆਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਨੂੰ ਗੁਰਤਾਗੱਦੀ ਬਖਸ਼ ਦਿਤੀ । ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਭਾਈ ਦਇਆ ਸਿੰਘ ਨੂੰ ਇਸ ਤਰ੍ਹਾਂ ਬਚਨ ਕਰਨ ਲੱਗੇ :

ਅਕਾਲ ਪੁਰਖੁ ਕੇ ਬਚਨ ਸਿਉ ਪ੍ਰਗਟ ਚਲਇਉ ਪੰਥ ॥
ਸਭ ਸਿਖਨ ਕੋ ਬਚਨ ਹੈ ਗੁਰੂ ਮਾਨਿਉ ਗ੍ਰੰਥ ॥
ਗੁਰੂ ਖਾਲਸਾ ਮਾਨੀਏ ਪ੍ਰਗਟ ਗੁਰੂ ਕੀ ਦੇਹ ॥
ਜੋ ਸਿਖ ਮੋ ਮਿਲਬੋ ਚਹੈ ਖੋਜ ਇਨਹੂ ਮਹਿ ਲੇਹੁ ॥

ਧੰਨ ਧੰਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੀ ਗੁਰਤਾ-ਗੱਦੀ ਦੇਣ ਦਾ ਵਰਣਨ ਭੱਟ ਬਹੀ ਮੁਲਤਾਨੀ ਸਿੰਧੀ ਵਿਚ ਇਉਂ ਲਿਖਿਆ ਹੈ । ਗੁਰੂ ਗੋਬਿੰਦ ਸਿੰਘ ਮਹਲ ਦਸਵਾਂ, ਬੇਟਾ ਗੁਰੂ ਤੇਗ ਬਹਾਦਰ ਜੀ ਕਾ ਸਮੰਤ ਸਤ੍ਰਹ ਸੌ ਪੈਂਸਠ ਕਰਤਿਕ ਮਾਸ ਕੀ ਚੌਥ ਸ਼ੁਕਲਾ ਪੱਖ ਬੁਧਵਾਰ ਕੇ ਦਿਹੂ ਦਇਆ ਸਿੰਘ ਕੋ ਬਚਨ ਹੁਆ ਸ੍ਰੀ ਗ੍ਰੰਥ ਸਾਹਿਬ ਜੀ ਲੈ ਆਉ ਬਚਨ ਪਾਏ ਦਇਆ ਸਿਹੁੰ ਸ੍ਰੀ ਗੁਰੂ ਗ੍ਰੰਥ ਸਾਹਿਬ ਲੈ ਆਏ ਗੁਰੂ ਜੀ ਨੇ ਪਾਂਚ ਪੈਸੇ ਏਕ ਨਾਰੀਅਲ ਭੇਟ ਕਰਕੇ ਮੱਥਾ ਟੇਕਾ ਸਰਬਤ ਸੰਗਤ ਸੇ ਕਹਾ ਮੇਰਾ ਹੁਕਮ ਹੈ ਮੇਰੀ ਜਗ੍ਹਾ ਗੁਰੂ ਗ੍ਰੰਥ ਕੋ ਜਾਨਨਾ ਜੋ ਸਿਖ ਜਾਨੇਗਾ ਤਿਸ ਕੀ ਘਾਲ ਥਾਇ ਪਏਗੀ ਗੁਰੂ ਤਿਸ ਕੀ ਬਹੁੜੀ ਕਰੇਗਾ ॥ ਇਸ ਤਰ੍ਹਾਂ ਗੁਰੂ ਗੋਬਿੰਦ ਸਿੰਘ ਮਹਾਰਾਜ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਨੂੰ ਗੁਰਤਾ-ਗੱਦੀ ਦੇ ਕੇ ਸਭ ਲਈ ਹੁਕਮ ਕੀਤਾ-

"ਆਗਿਆ ਭਈ ਅਕਾਲ ਕੀ, ਤਬੀ ਚਲਾਇਓ ਪੰਥ ॥
ਸਭ ਸਿਖਣ ਕੋ ਹੁਕਮ ਹੈ, ਗੁਰੂ ਮਾਣਿਓ ਗ੍ਰੰਥ" ॥

(ਪੰਥ ਪ੍ਰਕਾਸ, ਪੰਨਾ ੩੫੩)

ਨਿਰੰਕਾਰ ਦਾ ਹੁਕਮ ਹੈ, ਆਗਿਆ ਕਿ ਅੱਜ ਤੋਂ ਇਹ ਗੁਰਾਂ ਦੀ ਪਵਿੱਤਰ ਗੁਰਬਾਣੀ ਦਸਾਂ ਗੁਰਾਂ ਦਾ ਪਵਿੱਤਰ ਸਰੂਪ, ਅੱਜ ਤੋਂ ਗੁਰੂ ਹੈ ।

"ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ ॥
ਗੁਰ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ" ॥

ਅੰਗ ੯੮੨

ਪ੍ਰਮੇਸਰ ਨੇ ਦਸ ਗੁਰੂ ਸਰੂਪ ਵਿਚ ਆ ਕੇ ਮਾਤ ਲੋਕ ਤੇ ਜਗ੍ਹਾ-ਜਗ੍ਹਾ ਵਿਚਰ ਕੇ ਬੇਅੰਤ ਕਲਯੁਗੀ ਜੀਵਾਂ ਦਾ ਭਲਾ ਕੀਤਾ । ਨਿਰੰਕਾਰ ਨੇ ਹੀ ਇਕ ਜੋਤ ਹੁੰਦਿਆਂ ਦਸ ਗੁਰੂ ਸਰੂਪ ਧਾਰਨ ਕੀਤੇ । ਦਸ ਗੁਰੂ ਮਹਾਰਾਜ ਜੀ ਨੇ ਆਪਣੀ ਉਹੀ ਜੋਤ ਧੰਨ-ਧੰਨ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਲੀਨ ਕਰਕੇ ਸਦਾ ਲਈ ਸਾਨੂੰ ਇਸ ਇਲਾਹੀ ਜੋਤ ਸ਼ਬਦ ਗੁਰੂ ਦੇ ਚਰਨਾਂ ਨਾਲ ਜੋੜ ਦਿਤਾ । ਦਸ ਗੁਰੂ ਮਹਾਰਾਜ ਜੀ ਨੇ ਬੇਅੰਤ ਪਰਉਪਕਾਰ ਕੀਤੇ ਭੁਲੇ-ਭਟਕੇ ਕਲਯੁਗੀ ਜੀਵਾਂ ਨੂੰ ਸਿਧੇ ਰਸਤੇ ਪਾਇਆ । ਇਹੋ ਜਿਹੇ ਕ੍ਰਿਪਾਲੂ ਦਿਆਲੂ ਗੁਰਾਂ ਦਾ ਸੰਖੇਪ ਜੀਵਨ ਵੇਰਵਾ ਦੇਣਾ ਇਥੇ ਜ਼ਰੂਰੀ ਬਣਦਾ ਹੈ । ਦਸ ਗੁਰੂ ਮਹਾਰਾਜ ਜੀ ਦਾ ਪਵਿੱਤਰ ਸੰਖੇਪ ਜੀਵਨ ਇਸ ਤਰ੍ਹਾਂ ਹੈ :

## (ਧੰਨ ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ) (੧)

| | | |
|---|---|---|
| ਨਾਮ | : | ਧੰਨ ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ । |
| ਵੰਸ਼ | : | ਬੇਦੀ । |
| ਪਿਤਾ ਜੀ | : | ਸ੍ਰੀ ਕਲਿਆਣ ਦਾਸ ਜੀ ਮਹਿਤਾ । |
| ਮਾਤਾ ਜੀ | : | ਤ੍ਰਿਪਤਾ ਜੀ । |
| ਅਵਤਾਰ ਧਾਰਨ ਸੰਮਤ | : | ੨੯-੧੧-੧੪੬੯ ਈ: (੧੫੨੬ ਬਿ: ਕੱਤਕ ਪੂਰਨਮਾਸ਼ੀ ) |
| ਅਵਤਾਰ ਧਾਰਨ ਸਥਾਨ | : | ਰਾਇ ਭੋਇ ਦੀ ਤਲਵੰਡੀ ਨਨਕਾਣਾ ਸਾਹਿਬ (ਪਾਕਿਸਤਾਨ) । |
| ਮਹਿਲ | : | ਮਾਤਾ ਸੁਲਖਨੀ ਜੀ । |
| ਸੰਤਾਨ | : | ਬਾਬਾ ਸ੍ਰੀ ਚੰਦ ਜੀ , ਬਾਬਾ ਲਖਮੀ ਦਾਸ ਜੀ । |
| ਗੁਰਤਾ ਗੱਦੀ | : | ਧੁਰੋਂ ਹੀ ਬਖਸ਼ਿਸ । |
| ਕੁੱਲ ਉਮਰ | : | ੬੯ ਸਾਲ, ੧੦ ਮਹੀਨੇ, ੧੦ ਦਿਨ । |
| ਜੋਤੀ ਜੋਤ ਸਮਾਉਣ ਦਾ ਸਮਾਂ | : | ੧੦-੧੦-੧੫੩੯ ਈ: (ਅਸੂ ਵਦੀ ੧੫੯੬ ਬਿ:) । |
| ਜੋਤੀ ਜੋਤ ਸਮਾਉਣ ਦਾ ਅਸਥਾਨ | : | ਸ੍ਰੀ ਕਰਤਾਰਪੁਰ ਸਾਹਿਬ । |
| ਮੁਖ ਯਾਤਰਾ | : | ਚਾਰ ਉਦਾਸੀਆਂ । |
| ਹਕੂਮਤ | : | ਬਹਿਲੋਲ, ਸਿਕੰਦਰ, ਇਬਰਾਹਿਮ,ਬਾਬਰ ਅਤੇ ਹਮਾਂਯੂ । |
| ਮੁੱਖ ਅਸਥਾਨ | : | ਸ੍ਰੀ ਨਨਕਾਣਾ ਸਾਹਿਬ (ਪਾਕਿਸਤਾਨ), ਸ੍ਰੀ ਸੁਲਤਾਨਪੁਰ ਲੋਧੀ, ਸ੍ਰੀ ਕਰਤਾਰਪੁਰ ਸਾਹਿਬ (ਪਾਕਿਸਤਾਨ) । |

---

ਨੋਟ : ਸ਼੍ਰੋ: ਗੁ: ਪ੍ਰ: ਕਮੇਟੀ ਅਨੁਸਾਰ ।

| | | |
|---|---|---|
| ਜਨਮ ਤਰੀਕ | : | ੧੫-੦੪-੧੪੬੯ ਈ: (੧੫੨੬ ਬਿ: ੨੦ ਵੈਸਾਖ) |
| ਜੋਤੀ ਜੋਤ | : | ੦੭-੦੯-੧੫੩੯ ਈ: (੧੫੯੬ ਬਿ: ੦੭ ਅੱਸੂ) |

## (ਧੰਨ ਧੰਨ ਸ੍ਰੀ ਗੁਰੂ ਅੰਗਦ ਦੇਵ ਜੀ ਮਹਾਰਾਜ ) (੨)

| | | |
|---|---|---|
| ਨਾਮ | : | ਧੰਨ ਧੰਨ ਸ੍ਰੀ ਗੁਰੂ ਅੰਗਦ ਦੇਵ ਜੀ ਮਹਾਰਾਜ । |
| ਵੰਸ਼ | : | ਤੇਹਣ । |
| ਪਿਤਾ ਜੀ | : | ਸ੍ਰੀ ਫੇਰੂ ਮਲ ਜੀ । |
| ਮਾਤਾ ਜੀ | : | ਸਭਰਾਈ ਜੀ । |
| ਅਵਤਾਰ ਧਾਰਨ ਸੰਮਤ | : | ੨੩-੦੪-੧੫੦੪ ਈ: (ਵਿਸਾਖ ਸੁਦੀ ਏਕਮ ੧੫੬੧ ਬਿ:) । |
| ਅਵਤਾਰ ਧਾਰਨ ਸਥਾਨ | : | ਮੱਤੇ ਕੀ ਸਰਾਂ (ਜ਼ਿਲ੍ਹਾ ਮੁਕਤਸਰ) । |
| ਮਹਿਲ | : | ਮਾਤਾ ਖੀਵੀ ਜੀ । |
| ਸੰਤਾਨ | : | ਸ੍ਰੀ ਦਾਸੂ ਜੀ, ਸ੍ਰੀ ਦਾਤੂ ਜੀ, ਬੀਬੀ ਅਮਰੋ ਜੀ ਅਤੇ ਬੀਬੀ ਅਨੋਖੀ ਜੀ |
| ਗੁਰਤਾ-ਗੱਦੀ | : | ੬-੧੦-੧੫੩੯ ਈ: (ਕੁੱਲ ੧੩ ਸਾਲ) |
| ਕੁੱਲ ਉਮਰ | : | ੪੮ ਸਾਲ । |
| ਜੋਤੀ ਜੋਤ ਸਮਾਉਣ ਦਾ ਸਮਾਂ | : | ੨੭-੦੩-੧੫੫੨ ਈ:(ਚੇਤਰ ਸੁਦੀ ਚੌਥ ੧੬੦੯ ਬਿ:) । |
| ਜੋਤੀ ਜੋਤ ਸਮਾਉਣ ਦਾ ਅਸਥਾਨ | : | ਸ੍ਰੀ ਖਡੂਰ ਸਾਹਿਬ । |
| ਹਕੂਮਤ | : | ਹਮਾਂਯੂ , ਸੇਰਸ਼ਾਹ ਸੂਰੀ । |
| ਮੁੱਖ ਅਸਥਾਨ | : | ਸ੍ਰੀ ਖਡੂਰ ਸਾਹਿਬ । |

---

ਨੋਟ : ਸ਼੍ਰੋ: ਗੁ: ਪ੍ਰ: ਕਮੇਟੀ ਅਨੁਸਾਰ ।

| | | |
|---|---|---|
| ਜਨਮ ਤਰੀਕ | : | ੩੧-੦੩-੧੫੦੪ (੦੫ ਵੈਸਾਖ ੧੫੬੧ ਬਿ:) । |
| ਜੋਤੀ ਜੋਤ | : | ੨੯-੦੩-੧੫੫੨ (੦੩ ਵੈਸਾਖ ੧੬੦੯ ਬਿ:) । |

## (ਧੰਨ ਧੰਨ ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ) (੩)

| | | |
|---|---|---|
| ਨਾਮ | : | ਧੰਨ ਧੰਨ ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ । |
| ਵੰਸ਼ | : | ਭੱਲੇ । |
| ਪਿਤਾ ਜੀ | : | ਸ੍ਰੀ ਤੇਜਭਾਨ ਜੀ । |
| ਮਾਤਾ ਜੀ | : | ਸੁਲੱਖਣੀ ਜੀ । |
| ਅਵਤਾਰ ਧਾਰਨ ਸੰਮਤ | : | ੦੫-੦੫-੧੪੬੯ ਈ: (੧੪ ਵਿਸਾਖ ੧੫੨੬ ਬਿ:) । |
| ਅਵਤਾਰ ਧਾਰਨ ਸਥਾਨ | : | ਪਿੰਡ ਬਾਸਰਕੇ ਜ਼ਿਲ੍ਹਾ ਅੰਮ੍ਰਿਤਸਰ । |
| ਮਹਿਲ | : | ਮਾਤਾ ਰਾਮੋ ਜੀ । |
| ਸੰਤਾਨ | : | ਬਾਬਾ ਮੋਹਨ ਜੀ, ਬਾਬਾ ਮੋਹਰੀ ਜੀ, ਬੀਬੀ ਦਾਨੀ ਜੀ, ਬੀਬੀ ਭਾਨੀ ਜੀ |
| ਗੁਰਤਾ-ਗੱਦੀ | : | ੨੫-੦੩-੧੫੫੨ ਈ: ਸ੍ਰੀ ਖਡੂਰ ਸਾਹਿਬ (੨੨ ਸਾਲ) । |
| ਕੁੱਲ ਉਮਰ | : | ੧੦੫ ਸਾਲ, ੪ ਮਹੀਨੇ, ੧ ਦਿਨ । |
| ਜੋਤੀ ਜੋਤ ਸਮਾਉਣ ਦਾ ਸਮਾਂ | : | ੧-੧੦-੧੫੭੪ ਈ:(ਭਾਦਰੋਂ ਸੁਦੀ ਪੂਰਨਮਾਸੀ ੧੬੩੧ ਬਿ:) । |
| ਜੋਤੀ ਜੋਤ ਸਮਾਉਣ ਦਾ ਅਸਥਾਨ | : | ਸ੍ਰੀ ਗੋਇੰਦਵਾਲ ਸਾਹਿਬ । |
| ਹਕੂਮਤ | : | ਹਮਾਂਯੂ, ਅਕਬਰ । |
| ਮੁੱਖ ਅਸਥਾਨ | : | ਸ੍ਰੀ ਗੋਇੰਦਵਾਲ ਸਾਹਿਬ, ਸੰਨ੍ਹ ਸਾਹਿਬ । |

---

ਨੋਟ : ਸ਼੍ਰੋ: ਗੁ: ਪ੍ਰ: ਕਮੇਟੀ ਅਨੁਸਾਰ ।

| | | |
|---|---|---|
| ਜਨਮ ਤਰੀਕ | : | ੦੫-੦੫-੧੪੭੯ (੦੮ ਜੇਠ ੧੫੩੬ ਬਿ:) । |
| ਜੋਤੀ ਜੋਤ | : | ੦੧-੦੯-੧੫੭੪ (੦੧ ਅੱਸੂ ੧੬੩੧ ਬਿ:) । |

## (ਧੰਨ ਧੰਨ ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ) (੪)

| | | |
|---|---|---|
| ਨਾਮ | : | ਧੰਨ ਧੰਨ ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ । |
| ਵੰਸ਼ | : | ਸੋਢੀ । |
| ਪਿਤਾ ਜੀ | : | ਸ੍ਰੀ ਹਰਦਾਸ ਜੀ । |
| ਮਾਤਾ ਜੀ | : | ਦਇਆ ਕੌਰ ਜੀ । |
| ਅਵਤਾਰ ਧਾਰਨ ਸੰਮਤ | : | ੨-੧੧-੧੫੩੪ ਈ: (ਕੱਤਕ ਵਦੀ ੨-੧੫੯੧ ਬਿ:) । |
| ਅਵਤਾਰ ਧਾਰਨ ਸਥਾਨ | : | ਚੂਨਾ ਮੰਡੀ ਲਾਹੌਰ । |
| ਮਹਿਲ | : | ਮਾਤਾ ਭਾਨੀ ਜੀ । |
| ਸੰਤਾਨ | : | ਪ੍ਰਿਥੀ ਚੰਦ ਜੀ , ਮਹਾਦੇਵ , (ਸ੍ਰੀ ਗੁਰੂ) ਅਰਜਨ ਦੇਵ ਜੀ । |
| ਗੁਰਤਾ-ਗੱਦੀ | : | ੨੯-੯-੧੫੭੪ ਈ: (ਗੋਇੰਦਵਾਲ ਸਾਹਿਬ) ੭ ਸਾਲ । |
| ਕੁੱਲ ਉਮਰ | : | ੪੭ ਸਾਲ । |
| ਜੋਤੀ ਜੋਤ ਸਮਾਉਣ ਦਾ ਸਮਾਂ | : | ੧੯-੦੯-੧੫੮੧ ਈ:(ਭਾਦਰੋਂ ਸੁਦੀ ਤੀਜ ੧੬੩੮ ਬਿ:) । |
| ਜੋਤੀ ਜੋਤ ਸਮਾਉਣ ਦਾ ਅਸਥਾਨ | : | ਸ੍ਰੀ ਗੋਇੰਦਵਾਲ ਸਾਹਿਬ । |
| ਹਕੂਮਤ | : | ਹਮਾਂਯੂ, ਅਕਬਰ । |
| ਮੁੱਖ ਅਸਥਾਨ | : | ਸ੍ਰੀ ਹਰਿਮੰਦਰ ਸਾਹਿਬ (ਅੰਮ੍ਰਿਤਸਰ ) । |

---

ਨੋਟ : ਸ਼੍ਰੋ: ਗੁ: ਪ੍ਰ: ਕਮੇਟੀ ਅਨੁਸਾਰ ।

| | | |
|---|---|---|
| ਜਨਮ ਤਰੀਕ | : | ੨੪-੦੯-੧੫੩੪ (੨੫ ਅੱਸੂ ੧੫੯੧ ਬਿ:) । |
| ਜੋਤੀ ਜੋਤ | : | ੦੧-੦੯-੧੫੮੧ (੦੨ ਅੱਸੂ ੧੬੩੮ ਬਿ:) । |

## (ਧੰਨ ਧੰਨ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ) (੫)

| | | |
|---|---|---|
| ਨਾਮ | : | ਧੰਨ ਧੰਨ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ। |
| ਵੰਸ਼ | : | ਸੋਢੀ। |
| ਪਿਤਾ ਜੀ | : | ਧੰਨ ਧੰਨ ਸ੍ਰੀ ਗੁਰੂ ਰਾਮਦਾਸ ਜੀ। |
| ਮਾਤਾ ਜੀ | : | ਭਾਨੀ ਜੀ । |
| ਅਵਤਾਰ ਧਾਰਨ ਸੰਮਤ | : | ੧੪-੦੪-੧੫੬੩ ਈ:(ਵੈਸਾਖ ਵਦੀ ਸਪਤਮੀ ੧੬੨੦ ਬਿ:)। |
| ਅਵਤਾਰ ਧਾਰਨ ਸਥਾਨ | : | ਸ੍ਰੀ ਗੋਇੰਦਵਾਲ ਸਾਹਿਬ। |
| ਮਹਿਲ | : | ਮਾਤਾ ਗੰਗਾ ਜੀ। |
| ਸੰਤਾਨ | : | (ਸ੍ਰੀ ਗੁਰੂ) ਹਰਗੋਬਿੰਦ ਸਾਹਿਬ ਜੀ। |
| ਗੁਰਤਾ-ਗੱਦੀ | : | ੧੮-੦੯-੧੫੮੧ ਈ: (ਗੋਇੰਦਵਾਲ ਸਾਹਿਬ) ੨੫ ਸਾਲ |
| ਕੁੱਲ ਉਮਰ | : | ੪੩ ਸਾਲ। |
| ਜੋਤੀ ਜੋਤ ਸਮਾਉਣ ਦਾ ਸਮਾਂ | : | ੨੫-੦੫-੧੬੦੫ ਈ:(ਜੇਠ ਸੁਦੀ ਚੌਥ ੧੬੬੩ ਬਿ:)। |
| ਜੋਤੀ ਜੋਤ ਸਮਾਉਣ ਦਾ ਅਸਥਾਨ | : | ਗੁ: ਡੇਹਰਾ ਸਾਹਿਬ (ਰਾਵੀ ਕੰਢੇ ਲਾਹੌਰ)। |
| ਹਕੂਮਤ | : | ਅਕਬਰ , ਜਹਾਂਗੀਰ। |
| ਮੁੱਖ ਅਸਥਾਨ | : | ਸ੍ਰੀ ਤਰਨਤਾਰਨ ਸਾਹਿਬ। |

---

ਨੋਟ : ਸ਼੍ਰੋ: ਗੁ: ਪ੍ਰ: ਕਮੇਟੀ ਅਨੁਸਾਰ।

| | | |
|---|---|---|
| ਜਨਮ ਤਰੀਕ | : | ੧੫-੦੪-੧੫੬੩ (੧੯ ਵੈਸਾਖ ੧੬੨੦ ਬਿ:)। |
| ਜੋਤੀ ਜੋਤ | : | ੩੦-੦੫-੧੬੦੬ (੦੧ ਹਾੜ ੧੬੬੩ ਬਿ:)। |

# (ਧੰਨ ਧੰਨ ਸ੍ਰੀ ਗੁਰੂ ਹਰਗੋਬਿੰਦ ਜੀ ਮਹਾਰਾਜ) (੬)

| | | |
|---|---|---|
| ਨਾਮ | : | ਧੰਨ ਧੰਨ ਸ੍ਰੀ ਗੁਰੂ ਹਰਗੋਬਿੰਦ ਜੀ ਮਹਾਰਾਜ ॥ |
| ਵੰਸ਼ | : | ਸੋਢੀ । |
| ਪਿਤਾ ਜੀ | : | ਧੰਨ ਧੰਨ ਸ੍ਰੀ ਗੁਰੂ ਅਰਜਨ ਦੇਵ ਜੀ । |
| ਮਾਤਾ ਜੀ | : | ਮਾਤਾ ਗੰਗਾ ਜੀ । |
| ਅਵਤਾਰ ਧਾਰਨ ਸੰਮਤ | : | ੬-੦੬-੧੫੯੬ ਈ:(ਹਾੜ ਵਦੀ ੧, ੧੬੫੨ ਬਿ:) । |
| ਅਵਤਾਰ ਧਾਰਨ ਸਥਾਨ | : | ਗੁਰੂ ਕੀ ਵਡਾਲੀ (ਜ਼ਿਲ੍ਹਾ ਅੰਮ੍ਰਿਤਸਰ) । |
| ਮਹਿਲ | : | ਮਾਤਾ ਦਮੋਦਰੀ ਜੀ , ਮਾਤਾ ਨਾਨਕੀ ਜੀ , ਮਾਤਾ ਮਹਾਦੇਵੀ ਜੀ । |
| ਸੰਤਾਨ | : | ਬਾਬਾ ਗੁਰਦਿਤਾ ਜੀ, ਬਾਬਾ ਅਣੀ ਰਾਏ, ਬਾਬਾ ਅਟਲ ਰਾਏ, ਸ੍ਰੀ ਗੁਰੂ ਤੇਗ ਬਹਾਦਰ ਜੀ, ਬੀਬੀ ਬੀਰੋ ਜੀ, ਬਾਬਾ ਸੂਰਜ ਮਲ । |
| ਗੁਰਤਾ-ਗੱਦੀ | : | ੧੫-੦੫-੧੬੦੬ ਈ: (੩੨ ਸਾਲ ੧੦ ਮਹੀਨੇ ੧੨ ਦਿਨ) |
| ਕੁੱਲ ਉਮਰ | : | ੪੨ ਸਾਲ ੯ ਮਹੀਨੇ ੧੯ ਦਿਨ । |
| ਜੋਤੀ ਜੋਤ ਸਮਾਉਣ ਦਾ ਸਮਾਂ | : | ੨੮-੦੩-੧੬੩੮ ਈ:(ਚੇਤ ਸੁਦੀ ਪੰਚਮੀ ੧੬੯੫ ਬਿ:) । |
| ਜੋਤੀ ਜੋਤ ਸਮਾਉਣ ਦਾ ਅਸਥਾਨ | : | ਸ੍ਰੀ ਕੀਰਤਪੁਰ ਸਾਹਿਬ । |
| ਹਕੂਮਤ | : | ਜਹਾਂਗੀਰ, ਸ਼ਾਹਜਹਾਂ । |
| ਮੁੱਖ ਅਸਥਾਨ | : | ਸ੍ਰੀ ਅਕਾਲ ਤਖਤ ਸਾਹਿਬ । |
| ਜੰਗਾਂ | : | ੪ ਜੰਗਾਂ |

---

ਨੋਟ : ਸ਼੍ਰੋ: ਗੁ: ਪ੍ਰ: ਕਮੇਟੀ ਅਨੁਸਾਰ ।

| | | |
|---|---|---|
| ਜਨਮ ਤਰੀਕ | : | ੧੯-੦੬-੧੫੯੫ (੨੧ ਹਾੜ ੧੬੫੨ ਬਿ:) । |
| ਜੋਤੀ ਜੋਤ | : | ੦੩-੦੩-੧੬੪੪ (੦੬ ਚੇਤ ੧੭੦੧ ਬਿ:) । |

## (ਧੰਨ ਧੰਨ ਸ੍ਰੀ ਗੁਰੂ ਹਰਿਰਾਇ ਜੀ ਮਹਾਰਾਜ) (੭)

| | | |
|---|---|---|
| ਨਾਮ | : | ਧੰਨ ਧੰਨ ਸ੍ਰੀ ਗੁਰੂ ਹਰਿਰਇ ਜੀ ਮਹਾਰਾਜ । |
| ਵੰਸ਼ | : | ਸੋਢੀ । |
| ਪਿਤਾ ਜੀ | : | ਬਾਬਾ ਗੁਰਦਿਤਾ ਜੀ । |
| ਮਾਤਾ ਜੀ | : | ਨਿਹਾਲ ਕੌਰ ਜੀ । |
| ਅਵਤਾਰ ਧਾਰਨ ਸੰਮਤ | : | ੦੫-੦੨-੧੬੩੦ ਈ:(ਮਾਘ ਸੁਦੀ ਚੌਦਸ, ੧੬੮੭ ਬਿ:) । |
| ਅਵਤਾਰ ਧਾਰਨ ਸਥਾਨ | : | ਕੀਰਤਪੁਰ ਸਾਹਿਬ । |
| ਮਹਿਲ | : | ਮਾਤਾ ਰਾਜ ਕੌਰ ਜੀ । |
| ਸੰਤਾਨ | : | ਰਾਮ ਰਾਏ, ਰੂਪ ਕੌਰ , ਸ੍ਰੀ ਗੁਰੂ ਹਰਿਕ੍ਰਿਸ਼ਨ ਜੀ । |
| ਗੁਰਤਾ-ਗੱਦੀ | : | ੨੨-੦੩-੧੬੩੮ ਈ:(੨੨ ਸਾਲ ੦੬ ਮਹੀਨੇ ੨੦ ਦਿਨ) ਕੀਰਤਪੁਰ ਸਾਹਿਬ । |
| ਕੁੱਲ ਉਮਰ | : | ੩੦ ਸਾਲ ੮ ਮਹੀਨੇ ੨੦ ਦਿਨ । |
| ਜੋਤੀ ਜੋਤ ਸਮਾਉਣ ਦਾ ਸਮਾਂ | : | ੦੮-੧੧-੧੬੬੧ ਈ:(ਕਤਕ ਵਦੀ ਨੌਵੀਂ ੧੭੧੮ ਬਿ:) । |
| ਜੋਤੀ ਜੋਤ ਸਮਾਉਣ ਦਾ ਅਸਥਾਨ | : | ਸ੍ਰੀ ਕੀਰਤਪੁਰ ਸਾਹਿਬ । |
| ਹਕੂਮਤ | : | ਸ਼ਾਹਜਹਾਂ , ਔਰੰਗਜ਼ੇਬ । |
| ਮੁੱਖ ਅਸਥਾਨ | : | ਸ੍ਰੀ ਕੀਰਤਪੁਰ ਸਾਹਿਬ । |

---

ਨੋਟ : ਸ਼੍ਰੋ: ਗੁ: ਪ੍ਰ: ਕਮੇਟੀ ਅਨੁਸਾਰ ।

| | | |
|---|---|---|
| ਜਨਮ ਤਰੀਕ | : | ੧੬-੦੧-੧੬੩੦ (੧੯ ਮਾਘ ੧੬੮੬ ਬਿ:) । |
| ਜੋਤੀ ਜੋਤ | : | ੦੬-੧੦-੧੬੬੧ (੦੫ ਕੱਤਕ ੧੭੧੮ ਬਿ:) । |

## (ਧੰਨ ਧੰਨ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਮਹਾਰਾਜ) (੮)

| | | |
|---|---|---|
| ਨਾਮ | : | ਧੰਨ ਧੰਨ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਮਹਾਰਾਜ । |
| ਵੰਸ਼ | : | ਸੋਢੀ । |
| ਪਿਤਾ ਜੀ | : | ਸ੍ਰੀ ਗੁਰੂ ਹਰਿਰਾਇ ਜੀ । |
| ਮਾਤਾ ਜੀ | : | ਰਾਜ ਕੌਰ ਜੀ । |
| ਅਵਤਾਰ ਧਾਰਨ ਸੰਮਤ | : | ੧੪-੦੭-੧੬੫੬ ਈ:(ਸਾਵਣ ਵਦੀ ਨੌਵੀਂ, ੧੭੧੩ ਬਿ:) । |
| ਅਵਤਾਰ ਧਾਰਨ ਸਥਾਨ | : | ਕੀਰਤਪੁਰ ਸਾਹਿਬ । |
| ਗੁਰਤਾ-ਗੱਦੀ | : | ੦੮-੧੧-੧੬੬੧ ਈ: (੨ ਸਾਲ ੫ ਮਹੀਨੇ ੨੦ ਦਿਨ) ਕੀਰਤਪੁਰ ਸਾਹਿਬ । |
| ਕੁੱਲ ਉਮਰ | : | ੭ ਸਾਲ ੮ ਮਹੀਨੇ ੨ ਦਿਨ । |
| ਜੋਤੀ ਜੋਤ ਸਮਾਉਣ ਦਾ ਸਮਾਂ | : | ੦੬-੦੪-੧੬੬੪ ਈ:(ਚੇਤਰ ਸੁਦੀ ਚੌਦਸ ੧੭੨੧ ਬਿ:) । |
| ਜੋਤੀ ਜੋਤ ਸਮਾਉਣ ਦਾ ਅਸਥਾਨ | : | ਗੁ: ਸ੍ਰੀ ਬਾਲਾ ਸਾਹਿਬ (ਜਮਨਾ ਕਿਨਾਰੇ ਦਿੱਲੀ )। |
| ਹਕੂਮਤ | : | ਔਰੰਗਜ਼ੇਬ । |
| ਮੁੱਖ ਅਸਥਾਨ | : | ਸ੍ਰੀ ਬੰਗਲਾ ਸਾਹਿਬ (ਦਿੱਲੀ) । |

---

ਨੋਟ : ਸ਼੍ਰੋ: ਗੁ: ਪ੍ਰ: ਕਮੇਟੀ ਅਨੁਸਾਰ ।

| | | |
|---|---|---|
| ਜਨਮ ਤਰੀਕ | : | ੦੭-੦੭-੧੬੫੬ (੦੮ ਸਾਵਣ ੧੭੧੩ ਬਿ:) । |
| ਜੋਤੀ ਜੋਤ | : | ੩੦-੦੩-੧੬੬੪ (੦੩ ਵੈਸਾਖ ੧੭੨੧ ਬਿ:) । |

## (ਧੰਨ ਧੰਨ ਸ੍ਰੀ ਗੁਰੂ ਤੇਗ ਬਹਾਦਰ ਜੀ ਮਹਾਰਾਜ) (੯)

| | | |
|---|---|---|
| ਨਾਮ | : | ਧੰਨ ਧੰਨ ਸ੍ਰੀ ਗੁਰੂ ਤੇਗ ਬਹਾਦਰ ਜੀ ਮਹਾਰਾਜ । |
| ਵੰਸ਼ | : | ਸੋਢੀ । |
| ਪਿਤਾ ਜੀ | : | ਸ੍ਰੀ ਗੁਰੂ ਹਰਗੋਬਿੰਦ ਜੀ । |
| ਮਾਤਾ ਜੀ | : | ਨਾਨਕੀ ਜੀ । |
| ਅਵਤਾਰ ਧਾਰਨ ਸੰਮਤ | : | ੧੨-੦੪-੧੬੨੧ ਈ:(ਵਿਸਾਖ ਵਦੀ ੫, ੧੬੭੮ ਬਿ:) । |
| ਅਵਤਾਰ ਧਾਰਨ ਸਥਾਨ | : | ਸ੍ਰੀ ਅੰਮ੍ਰਿਤਸਰ ਸਾਹਿਬ । |
| ਮਹਿਲ | : | ਮਾਤਾ ਗੂਜਰੀ ਜੀ । |
| ਸੰਤਾਨ | : | ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ । |
| ਗੁਰਤਾ-ਗੱਦੀ | : | ੦੬-੦੪-੧੬੬੪ ਈ: (੧੦ ਸਾਲ, ੭ ਮਹੀਨੇ, ੧੫ ਦਿਨ) (ਚੇਤਰ ਸੁਦੀ ਚੌਦਸ ੧੭੨੧ ਬਿ:) । |
| ਕੁੱਲ ਉਮਰ | : | ੫੩ ਸਾਲ, ੭ ਮਹੀਨੇ, ੧੫ ਦਿਨ । |
| ਜੋਤੀ ਜੋਤ ਸਮਾਉਣ ਦਾ ਸਮਾਂ | : | ੧੯-੧੨-੧੬੭੫ ਈ:(ਮੱਘਰ ਸੁਦੀ ਪੰਚਮੀ ੧੭੩੨ ਬਿ:) । |
| ਜੋਤੀ ਜੋਤ ਸਮਾਉਣ ਦਾ ਅਸਥਾਨ | : | ਚਾਂਦਨੀ ਚੌਂਕ (ਦਿੱਲੀ) । |
| ਹਕੂਮਤ | : | ਔਰੰਗਜ਼ੇਬ । |
| ਮੁੱਖ ਅਸਥਾਨ | : | ਬਾਬਾ ਬਕਾਲਾ, ਸੀਸ ਗੰਜ ਸਾਹਿਬ (ਦਿੱਲੀ) । |

---

ਨੋਟ : ਸ਼੍ਰੋ: ਗੁ: ਪ੍ਰ: ਕਮੇਟੀ ਅਨੁਸਾਰ ।

| | | |
|---|---|---|
| ਜਨਮ ਤਰੀਕ | : | ੦੧-੦੪-੧੬੨੧ (੦੫ ਵੈਸਾਖ ੧੬੭੮ ਬਿ:) । |
| ਜੋਤੀ ਜੋਤ | : | ੧੧-੧੧-੧੬੭੫ (੧੧ ਮੱਘਰ ੧੭੩੨ ਬਿ:) । |

## (ਧੰਨ ਧੰਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ) (੧੦)

| | | |
|---|---|---|
| ਨਾਮ | : | ਧੰਨ ਧੰਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ । |
| ਵੰਸ਼ | : | ਸੋਢੀ । |
| ਪਿਤਾ ਜੀ | : | ਸ੍ਰੀ ਗੁਰੂ ਤੇਗ ਬਹਾਦਰ ਜੀ । |
| ਮਾਤਾ ਜੀ | : | ਗੁਜਰੀ ਜੀ । |
| ਅਵਤਾਰ ਧਾਰਨ ਸੰਮਤ | : | ੦੧-੦੧-੧੬੬੫ ਈ:(ਪੋਹ ਸੁਦੀ ੭, ੧੭੨੩ ਬਿ:) । |
| ਅਵਤਾਰ ਧਾਰਨ ਸਥਾਨ | : | ਸ੍ਰੀ ਪਟਨਾ ਸਾਹਿਬ । |
| ਮਹਿਲ | : | ਮਾਤਾ ਅਜੀਤ ਕੌਰ , ਮਾਤਾ ਸੁੰਦਰ ਕੌਰ , ਮਾਤਾ ਸਾਹਿਬ ਕੌਰ । |
| ਸੰਤਾਨ | : | ਬਾਬਾ ਅਜੀਤ ਸਿੰਘ ਜੀ, ਬਾਬਾ ਜੁਝਾਰ ਸਿੰਘ ਜੀ,<br>ਬਾਬਾ ਜੋਰਾਵਰ ਸਿੰਘ ਜੀ, ਬਾਬਾ ਫਤਹਿ ਸਿੰਘ ਜੀ । |
| ਗੁਰਤਾ-ਗੱਦੀ | : | ੧੭-੧੧-੧੬੭੫ ਈ: (੩੨ ਸਾਲ,੧੧ ਮਹੀਨੇ, ੨ ਦਿਨ) । |
| ਕੁੱਲ ਉਮਰ | : | ੪੧ ਸਾਲ, ੯ ਮਹੀਨੇ, ੨੮ ਦਿਨ । |
| ਜੋਤੀ ਜੋਤ ਸਮਾਉਣ ਦਾ ਸਮਾਂ | : | ੧੯-੧੧-੧੭੦੮ ਈ:(ਕੱਤਕ ਸੁਦੀ ਪੰਚਮੀ ੧੭੬੫ ਬਿ:) । |
| ਜੋਤੀ ਜੋਤ ਸਮਾਉਣ ਦਾ ਅਸਥਾਨ | : | ਅਬਿਚਲ ਨਗਰ ਸ੍ਰੀ ਹਜ਼ੂਰ ਸਾਹਿਬ । |
| ਹਕੂਮਤ | : | ਔਰੰਗਜੇਬ । |
| ਮੁੱਖ ਅਸਥਾਨ | : | ਸ੍ਰੀ ਪਟਨਾ ਸਾਹਿਬ, ਸ੍ਰੀ ਅਨੰਦਪੁਰ ਸਾਹਿਬ, ਸ੍ਰੀ ਦਮਦਮਾ ਸਾਹਿਬ,<br>ਸ੍ਰੀ ਹਜ਼ੂਰ ਸਾਹਿਬ । |
| ਜੰਗਾਂ | : | ੧੪ ਜੰਗਾਂ । |

---

ਨੋਟ : ਸ਼੍ਰੋ: ਗੁ: ਪ੍ਰ: ਕਮੇਟੀ ਅਨੁਸਾਰ ।

| | | |
|---|---|---|
| ਜਨਮ ਤਰੀਕ | : | ੨੨-੧੨-੧੬੬੬ (੨੩ ਪੋਹ ੧੭੨੩ ਬਿ:) । |
| ਜੋਤੀ ਜੋਤ | : | ੦੭-੧੦-੧੭੦੮ (੦੬ ਕੱਤਕ ੧੭੬੫ ਬਿ:) । |

ਧੰਨ ਧੰਨ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਤੋਂ ਲੈ ਕੇ ਧੰਨ ਧੰਨ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਤਕ ਦਸ ਗੁਰੂ ਮਹਾਰਾਜ ਜੀ ਨੇ ਕਲਯੁਗ ਦੇ ਭਿਆਨਕ ਸਮੇਂ ਨੂੰ ਦੇਖ ਕੇ ਇਹ ਪਵਿੱਤਰ ਗੁਰਬਾਣੀ ਧੁਰ ਕੀ ਬਾਣੀ ਨੂੰ ਨਿਰੰਕਾਰ ਦੇ ਦੇਸ ਵਿਚੋਂ ਮਾਤ ਲੋਕ ਤੇ ਲੈ ਕੇ ਆਏ । ਦਸ ਗੁਰੂ ਮਹਾਰਾਜ ਜੀ ਸਮੇਂ-ਸਮੇਂ ਅਨੁਸਾਰ ਕੌਤਕ ਕਰਕੇ, ਆਪ ਇਸ ਪਵਿੱਤਰ ਗੁਰਬਾਣੀ ਵਿਚ ਅਭੇਦ ਹੋ ਕੇ ਆਪਣੇ ਗੁਰਸਿਖਾਂ ਨੂੰ ਸਦਾ ਲਈ ਸ਼ਬਦਾਵਤਾਰ (ਸ਼ਬਦ ਗੁਰੂ) ਧੰਨ ਧੰਨ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਨਾਲ ਜੋੜ ਗਏ । ਗੁਰਸਿਖ ਸੰਗਤਾਂ ਕਾਰਜ ਦੀ ਪੂਰਤੀ, ਮਨ-ਵਾਛੰਤ ਪਦਾਰਥ ਲਈ, ਦੁਖਾਂ ਕਲੇਸ਼ਾਂ ਦੀ ਨਿਵਿਰਤੀ ਲਈ, ਕਾਰੋਬਾਰ ਲਈ ਧੰਨ ਧੰਨ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਨੂੰ ਆਪਣਾ ਇਸ਼ਟ ਗੁਰੂ ਮੰਨ ਕੇ ਨਿਮਰਤਾ ਸਹਿਤ ਅਰਦਾਸ ਬੇਨਤੀਆਂ ਕਰਕੇ ਆਪਣੇ ਕਾਰਜਾਂ ਦੀ ਸਿਧੀ ਕਰਦੇ ਹਨ । ਬੇਅੰਤ ਪ੍ਰਾਣੀ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਤੋਂ ਸ਼ੁਭ ਉਪਦੇਸ਼ ਲੈ ਕੇ ਉਸ ਤੇ ਚਲ ਕੇ ਆਪਣਾ ਜਨਮ ਮਰਨ ਦਾ ਚਕਰ ਕਟਦੇ ਹਨ । ਬ੍ਰਹਮ-ਗਿਆਨ ਦੀ ਦਾਤ ਪ੍ਰਾਪਤ ਕਰਕੇ, ਲੋਕ ਭਲਾਈ ਦੇ ਕਾਰਜ ਕਰਕੇ ਸਦਾ ਲਈ ਗੁਰੂ ਚਰਨਾਂ ਵਿਚ ਜਾ ਬਿਰਾਜਦੇ ਹਨ । ਸਾਡਾ ਸਭ ਦਾ ਫਰਜ ਬਣਦਾ ਹੈ ਕਿ ਇਹੋ ਜਿਹੇ ਪਵਿੱਤਰ ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਵਿੱਤਰ ਚਰਨਾਂ ਨਾਲ ਜੁੜ ਕੇ ਅਸੀਂ ਆਪਣਾ ਜੀਵਨ ਵੀ ਸਫਲਾ ਬਣਾ ਲਈਏ । ਫਿਰ ਸਾਡਾ ਹੋਵੇ

ਇਹ ਲੋਕ ਸੁਖੀਏ ਪਰਲੋਕ ਸੁਹੇਲੇ॥
ਨਾਨਕ ਹਰਿ ਪ੍ਰਭਿ ਆਪਹਿ ਮੇਲੇ ॥

ਅੰਗ ੨੯੨ ॥

ਭੁਲ ਚੁਕ ਮੁਆਫ ਕਰਨਾ।

ਸਤਿਨਾਮੁ ਸ੍ਰੀ ਵਾਹਿਗੁਰੂ

ੴ ਸਤਿਗੁਰ ਪ੍ਰਸਾਦਿ ॥

## ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਮਹਿਮਾਂ ਤੇ ਅਦਬ ਸਤਿਕਾਰ

ਦਸ ਗੁਰੂ ਮਹਾਰਾਜ ਜੀ ਦਾ ਸਰੂਪ ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੀ ਮਹਿਮਾ ਬੇਅੰਤ ਹੈ ।

ਊਚ ਅਪਾਰ ਬੇਅੰਤ ਸੁਆਮੀ ਕਉਣੁ ਜਾਣੈ ਗੁਣ ਤੇਰੇ ॥
ਗਾਵਤੇ ਉਧਰਹਿ, ਸੁਣਤੇ ਉਧਰਹਿ ਬਿਨਸਹਿ ਪਾਪ ਘਨੇਰੇ ॥
ਪਸੂ ਪਰੇਤ ਮੁਗਧ ਕਉ ਤਾਰੇ ਪਾਹਨ ਪਾਰਿ ਉਤਾਰੈ ॥
ਨਾਨਕ ਦਾਸ ਤੇਰੀ ਸਰਣਾਈ ਸਦਾ ਸਦਾ ਬਲਿਹਾਰੈ ॥

ਅੰਗ ੮੦੨ ॥

ਪਵਿੱਤਰ ਗੁਰਬਾਣੀ ਦੀ ਮਹਿਮਾ ਅਗਾਧ-ਬੋਧ ਹੈ । ਇਸ ਧੁਰ ਕੀ ਬਾਣੀ ਨੂੰ ਸਭ ਤੋਂ ਪਹਿਲਾਂ ਪਰਮੇਸ਼ਰ ਨੇ ਆਪਣੇ ਮੁਖਾਰਬਿੰਦ ਤੋਂ ਉਚਾਰਨ ਕੀਤਾ । ਫਿਰ ਇਸ ਪਵਿਤਰ ਦਾਤ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਆਪਣੇ ਪਵਿਤਰ ਮੁਖਾਰਬਿੰਦ ਤੋਂ ਉਚਾਰਨ ਹੀ ਨਹੀਂ ਕੀਤਾ ਬਲਕਿ ਆਪ ਜੀ ਨੇ ਧੁਨਾਤਮਕ ਰੂਪ ਵਿੱਚ ਮੌਜੂਦ ਬਾਣੀ ਨੂੰ ਵਰਣਾਤਮਕ ਰੂਪ ਦਿੱਤਾ । ਭਾਵ ਜੋ ਸਤਿਗੁਰੂ ਮਹਾਰਾਜ ਜੀ ਦੇ ਧੁਨਾਤਮਕ ਬੋਲ (ਸ਼ਬਦ) ਸਨ । ਉਹਨਾਂ ਨੂੰ ਅੱਖਰੀ ਰੂਪ ਦਿੱਤਾ । ਬੋਲ ਨੂੰ ਧੁਨਾਤਮਕ ਅਤੇ ਅੱਖਰੀ ਨੂੰ ਵਰਣਾਤਮਕ ਕਹਿੰਦੇ ਹਨ ।

ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਹੀ ਇੱਕ ਐਸੇ ਪਵਿੱਤਰ ਅਤੇ ਮਹਾਨ ਗ੍ਰੰਥ ਹਨ । ਜੋ ਕਿ ਗੁਰੂ ਮਹਾਰਾਜ ਜੀ ਨੇ ਆਪ ਉਚਾਰਨ ਕਰਕੇ ਲਿਖੇ ਹਨ । ਹੋਰ ਦੂਸਰੇ ਜਿੰਨੇ ਵੀ ਪਵਿੱਤਰ ਧਾਰਮਿਕ ਗ੍ਰੰਥ ਹਨ । ਉਹ ਜਾਂ ਤਾਂ ਪਹਿਲਾਂ ਲਿਖੇ ਗਏ ਜਾਂ ਬਾਅਦ ਵਿੱਚ ਪੈਰੋਕਾਰਾਂ ਵਲੋਂ ਲਿਖੇ ਗਏ ਹਨ । ਜਿਵੇਂ ਕਿ ਵੇਦ ਹਨ । ਇਹ ਬ੍ਰਹਮਾ ਜੀ ਨੂੰ ਜੋ ਪਰਮੇਸ਼ਰ ਤੋਂ ਵੇਦ ਰੂਪ ਗਿਆਨ ਪ੍ਰਾਪਤ ਹੋਇਆ । ਇਹ ਪਹਿਲਾਂ ਲਿਖਤੀ ਰੂਪ ਵਿੱਚ ਨਹੀਂ ਸੀ । ਬ੍ਰਹਮਾ ਜੀ ਨੇ ਮੌਕੇ ਦੇ ਰਿਸ਼ੀਆਂ ਮੁਨੀਆਂ ਨੂੰ ਬੋਲ ਕੇ ਗਿਆਨ ਕੀਤਾ । ਉਨ੍ਹਾਂ ਨੇ ਉਪਦੇਸ਼ ਨੂੰ ਕੰਠ ਕਰ ਲਿਆ । ਅੱਗੇ ਦੀ ਅੱਗੇ ਰਿਸ਼ੀਆਂ ਮੁਨੀਆਂ ਦਾ ਅਨੁਭਵ ਨਾਲ ਜੁੜਦਾ ਗਿਆ । ਉਪਦੇਸ਼ ਕਰਦੇ ਗਏ । ਮਨੁੱਖ ਵਿਕਸਤ ਹੋਇਆ ਰਿਸ਼ੀਆਂ ਮੁਨੀਆਂ ਨੇ ਪਰਮਾਤਮਾ ਤੋਂ ਜੋ ਬ੍ਰਹਮਾਂ ਨੂੰ ਵੇਦ ਰੂਪੀ ਉਪਦੇਸ਼ ਅਤੇ ਗਿਆਨ ਪ੍ਰਾਪਤ ਹੋਇਆ ਸੀ । ਉਸ ਵੇਦ ਰੂਪੀ ਗਿਆਨ ਨੂੰ ਭੋਜ ਪੱਤਰਾਂ ਤੇ ਲਿਖਣਾ ਸ਼ੁਰੂ ਕਰ ਦਿੱਤਾ। ਇਸ ਤਰ੍ਹਾਂ ਕਾਫੀ ਸਮੇਂ ਤੋਂ ਬਾਅਦ ਇਹ ਅੱਖਰੀ ਰੂਪ ਵਿੱਚ ਸਾਡੇ ਸਾਹਮਣੇ ਆਏ ਹਨ । ਇਸੇ ਤਰ੍ਹਾਂ :

ਪਵਿੱਤਰ ਰਾਮਾਇਣ : ਇਹ ਵੀ ਬਾਲਮੀਕ ਜੀ ਨੇ ੧੦,੦੦੦ ਸਾਲ ਪਹਿਲਾਂ ਲਿਖ ਦਿੱਤੀ ਸੀ ਅਤੇ ਦੂਸਰੀ ਰਾਮਾਇਣ ਤੁਲਸੀ ਦਾਸ ਨੇ ਕਲਯੁਗ ਵਿੱਚ ਲਿਖੀ ਸੀ । ਇਹ ਵੀ ਸ੍ਰੀ ਰਾਮਚੰਦਰ ਜੀ ਮਹਾਰਾਜ ਵਲੋਂ ਆਪ ਆਪਣੇ ਹੱਥੀਂ ਲਿਖੀ ਹੋਈ ਨਹੀਂ ਹੈ ।

ਪਵਿੱਤਰ ਗੀਤਾ : ਇਹ ਵੀ ਮਹਾਂਭਾਰਤ ਦੇ ਮੈਦਾਨ ਵਿੱਚ ਸ੍ਰੀ ਕ੍ਰਿਸ਼ਨ ਭਗਵਾਨ ਜੀ ਵਲੋਂ ਅਰਜਨ ਨੂੰ ਉਪਦੇਸ਼ ਹੈ । ਇਸ ਪਵਿੱਤਰ ਗੀਤਾ ਨੂੰ ਵੀ ਬਾਆਦ ਵਿੱਚ ਲਿਖਿਆ ਗਿਆ ।

ਪਵਿੱਤਰ ਬਾਈਬਲ : ਇਹ ਵੀ ਈਸਾ ਮਸੀਹ ਜੀ ਦੇ ਆਪਣੇ ਹੱਥ ਨਾਲ ਲਿਖੇ ਬਚਨ ਨਹੀਂ । ਇਹ ਵੀ ਬਾਅਦ ਵਿੱਚ ਲਿਖੇ ਗਏ ਹਨ ।

ਪਵਿੱਤਰ ਕੁਰਾਨ : ਇਹ ਵੀ ਪਰਮੇਸ਼ਰ ਦਾ ਪੈਗਾਮ ਹੈ । ਇਸ ਦੀ ਰਚਨਾ ਵੀ ਮੁਹੰਮਦ ਸਾਹਿਬ ਜੀ ਤੋਂ ਬਾਅਦ ਹੀ ਹੋਈ ਹੈ ।

ਜੋ ਉੱਪਰ ਦਰਜ ਪਵਿੱਤਰ ਗ੍ਰੰਥ ਹਨ ਉਨ੍ਹਾਂ ਸਮਿਆਂ ਦੇ ਮੌਕੇ ਦੇ ਅਵਤਾਰਾਂ ਵਲੋਂ ਨਹੀਂ ਲਿਖੇ ਗਏ। ਬਾਅਦ ਵਿੱਚ ਲਿਖੇ ਗਏ ਹਨ।

ਪਰ ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਹੀ ਇੱਕ ਪਵਿਤਰ ਅਤੇ ਮਹਾਨ ਗ੍ਰੰਥ ਹਨ ਜੋ ਕਿ ਪਰਮੇਸ਼ਰ ਦੇ ਅਵਤਾਰ ਗੁਰੂ ਮਹਾਰਾਜ ਜੀ ਨੇ ਆਪ ਆਪਣੇ ਬੋਲਾਂ ਨੂੰ ਹੱਥੀਂ ਲਿਖਿਆ ਜਾਂ ਲਿਖਵਾਇਆ। ਇਹ ਪਵਿੱਤਰ ਗੁਰਬਾਣੀ ਗੁਰੂ ਮਹਾਰਾਜ ਜੀ ਦੇ ਮੁਖਾਰਬਿੰਦ ਤੋਂ ਉਚਾਰਨ ਕੀਤੀ ਹੋਈ ਹੈ । ਗੁਰੂ ਸਰੂਪ ਹੈ । ਇਸ ਪਵਿੱਤਰ ਗੁਰਬਾਣੀ ਦੀ ਮਹਾਨਤਾ ਬੇਅੰਤ ਹੈ । ਇਸ ਦੀ ਮਹਾਨਤਾ ਇਸ ਕਰਕੇ ਨਹੀਂ ਕਿ ਅਸੀਂ ਇਸ ਨੂੰ ਗੁਰੂ ਮੰਨਦੇ ਹਾਂ । ਸਾਡਾ ਤਾਂ ਫਰਜ਼ ਬਣਦਾ ਹੈ ਕਿ ਜਿੰਨੀ ਵੀ ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੀ ਵਡਿਆਈ ਮਹਿਮਾ ਕੀਤੀ ਜਾਵੇ ਉਨੀ ਥੋੜ੍ਹੀ ਹੈ ਕਿਉਂਕਿ ਅਸੀਂ ਧੰਨ ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਚਲਾਏ ਹੋਏ ਸਿੱਖ ਪੰਥ ਵਿੱਚ ਜੰਮੇ ਪਲੇ ਹਾਂ । ਸਾਡਾ ਫਰਜ਼ ਬਣਦਾ ਹੈ ਕਿ ਪਵਿੱਤਰ ਗੁਰਬਾਣੀ ਦੀ ਵਡਿਆਈ ਮਹਿਮਾ ਕਰੀਏ । ਕਿਉਂਕਿ ਇਹ ਦਸ ਗੁਰੂ ਮਹਾਰਾਜ ਜੀ ਦਾ ਸਰੂਪ ਹੈ । ਸਾਡਾ ਗੁਰੂ ਹੈ ।

ਪਰ ਜੇਕਰ ਕੋਈ ਦੂਜੇ ਮਜ਼ਹਬ ਦੇ ਮੁਖੀ ਲੋਕ, ਜਿਵੇਂ ਰਾਸ਼ਟਰਪਤੀ , ਨੋਬਲ ਪੁਰਸਕਾਰ ਵਿਜੇਤਾ ਵਿਗਿਆਨੀ , ਹੋਰ ਉੱਚ ਅਹੁਦਿਆਂ ਤੇ ਬਿਰਾਜਮਾਨ ਸਖਸ਼ੀਅਤਾਂ, ਧੁਰ ਕੀ ਬਾਣੀ ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੀ ਵਡਿਆਈ ਕਰਨ ਤਾਂ ਸਾਨੂੰ ਪਤਾ ਲਗਦਾ ਹੈ ਕਿ ਇਸ ਦੀ ਮਹਾਨਤਾ ਦਾ ਗੁਣਗਾਨ ਇਕੱਲਾ ਸਿੱਖ ਪੰਥ ਨਹੀਂ ਕਰ ਰਿਹਾ ਸਾਰਾ ਸੰਸਾਰ ਹੀ ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੀ ਮਹਿਮਾ ਕਰ ਰਿਹਾ ਹੈ । ਕੁਝ ਸਖਸ਼ੀਅਤਾਂ ਨੇ ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੀ ਮਹਿਮਾ ਬਾਰੇ ਜੋ ਕਿਹਾ ਉਹ ਇਸ ਤਰ੍ਹਾਂ ਹੈ :-

ਡਾ. ਰਾਧਾ ਕ੍ਰਿਸ਼ਨ ਭਾਰਤ ਦੇ ਸਾਬਕਾ ਰਾਸ਼ਟਰਪਤੀ ਜੋ ਕਿ ਧਾਰਮਿਕ ਰੁਚੀ ਵਾਲੇ ਇਨਸਾਨ ਸਨ । ਉਨ੍ਹਾਂ ਨੇ ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੀ ਬਾਬਤ ਇਸ ਤਰ੍ਹਾਂ ਕਿਹਾ ਹੈ ਕਿ ਉਹ ਧਰਮ ਮੰਨਣ ਦੇ ਯੋਗ ਨਹੀਂ ਹੋ ਸਕਦਾ ਜਿਹੜਾ ਕੇਵਲ ਇਕ ਵਿਅਕਤੀ ਦੇ ਨਿੱਜੀ ਸੁਧਾਰਾਂ ਤੱਕ ਸੀਮਤ ਹੋਵੇ । ਸੰਸਾਰ ਦੇ ਸਮੁੱਚੇ ਭਲੇ ਲਈ ਕੋਈ ਧਰਮ ਕੀ ਉਪਰਾਲੇ ਦੱਸਦਾ ਹੈ । ਇਹ ਉਸ ਧਰਮ ਦੀ ਵਡਿਆਈ ਦਾ ਮਾਪ ਹੋਵੇਗਾ । ਇਸ ਲਿਹਾਜ ਨਾਲ ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦਾ ਉਪਦੇਸ਼ ਹੀ ਸਾਡੇ ਲਈ ਸ੍ਰੇਸ਼ਠ ਹੈ । ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿੱਚ ਸਾਰੇ ਸੰਸਾਰ ਦੇ ਜੀਵਾਂ ਦੇ ਭਲੇ ਦੇ ਹੀ ਵਚਨ ਹਨ । ਸਮੁੱਚੀ ਮਨੁੱਖਤਾ ਦੇ ਭਲੇ ਦੇ ਉਪਦੇਸ਼ ਹਨ ।

ਸਵ: ਮਿਸਜ਼ ਪਰਲ ਬੁੱਕ (ਨੋਬਲ ਇਨਾਮ ਜੇਤੂ) : ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਬਾਰੇ ਇਵੇਂ ਕਹਿੰਦੀ ਹੈ ਕਿ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦਾ ਅੰਗ੍ਰੇਜ਼ੀ ਅਨੁਵਾਦ ਪੜ੍ਹ ਕੇ ਮੈਨੂੰ ਇਉਂ ਲੱਗਾ ਕਿ ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੀ ਪਵਿੱਤਰ ਗੁਰਬਾਣੀ ਮੈਨੂੰ ਆਪ ਨੂੰ ਮੇਰੇ ਜੀਵਨ ਅਤੇ ਮੇਰੀ ਮੌਤ ਦੀਆਂ ਵਿਚਾਰਾਂ ਦਸ ਰਹੇ ਹਨ । ਇਹ ਮਹਾਨ ਪੂਜਨੀਕ ਸ੍ਰੀ ਗ੍ਰੰਥ ਸਾਹਿਬ ਜੀ ਮਹਾਰਾਜ ਜੋ ਕਿ

ਸਮੇਂ ਅਤੇ ਦੇਸ਼ ਦੀਆਂ ਹੱਦਾਂ ਤੋਂ ਪਾਰ ਉਪਦੇਸ਼ ਦਿੰਦੇ ਹਨ। ਸਮਾਜਿਕ ਅਤੇ ਸਰੀਰਕ ਦੁਨਿਆਵੀ ਲੋੜਾਂ ਦੀ ਵੀ ਥਾਂ ਮੰਨੀ ਗਈ ਹੈ। ਪਰ ਨਾਲ ਹੀ ਅਨੁਭਵੀ ਆਤਮਾਂ ਦੀ ਤੜਫ ਅਤੇ ਆਪਣੇ ਸੋਮੇ ਨਾਲ ਅਭੇਦ ਹੋਣ ਦੀ ਲਾਲਸਾ ਤੇ ਵੀ ਜ਼ੋਰ ਹੈ, ਇਹਨਾਂ ਦੋਨਾਂ ਦਾ ਅਤੁੱਟ ਸਬੰਧ ਦੱਸਿਆ ਹੈ।

ਇਕ ਵਿਦਵਾਨ ਡੰਕਨ ਗਰੀਨਲੈਸ ਦਾ ਕਥਨ ਹੈ। ਉਹ ਕਹਿੰਦਾ ਹੈ ਕਿ ਜਿੰਨਾ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਦਾ ਪਾਠ ਕਰਨ ਵਿੱਚ ਅੱਗੇ ਵੱਧਦਾ ਗਿਆ, ਉਨਾ ਹੀ ਮੇਰਾ ਪਿਆਰ ਅਤੇ ਸਤਿਕਾਰ ਇਸ ਪਵਿੱਤਰ ਬਾਣੀ ਨਾਲ ਵਧਦਾ ਗਿਆ, ਸੰਸਾਰ ਦੇ ਧਾਰਮਿਕ ਗ੍ਰੰਥਾਂ ਵਿੱਚੋਂ ਸ਼ਾਇਦ ਹੀ ਕੋਈ ਹੋਰ ਇਹੋ ਜਿਹਾ ਧਾਰਮਿਕ ਗ੍ਰੰਥ ਹੋਵੇ, ਜੋ ਇਸ ਪਵਿੱਤਰ ਗੁਰਬਾਣੀ ਦੀ ਉਚਾਈ ਵਿੱਚ ਲਗਾਤਾਰ ਪ੍ਰੇਰਣਾ ਦੇਣ ਵਿੱਚ,ਇਸ ਹੱਦ ਤੱਕ ਹੋਵੇ।

ਇਕ ਮੁਸਲਮਾਨੀ ਵਿਦਵਾਨ ਡਾ: ਮੁਹੰਮਦ ਯੂਸਫ ਅਬਾਸੀ, ਪਾਕਿਸਤਾਨ ਦੇ ਕਾਇਦੇ ਆਜ਼ਮ ਯੂਨੀਵਰਸਿਟੀ ਦੇ ਇਤਿਹਾਸ ਵਿਭਾਗ ਦੇ ਸਾਬਕਾ ਮੁੱਖੀ ਆਪਣੀ ਨਿਰਪੱਖ ਰਾਏ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਪ੍ਰਤੀ ਕਹਿੰਦੇ ਹਨ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਸ਼ਵ ਗਿਆਨ ਦਾ ਖਜ਼ਾਨਾ ਹਨ। ਗੁਰਬਾਣੀ ਵਿਸ਼ਾਲ ਸਮੁੰਦਰ ਦੀ ਤਰ੍ਹਾਂ ਹੈ। ਹਰ ਕਿਸੇ ਅਭਿਲਾਸ਼ੀ ਨੂੰ ਮਨਭਾਉਂਦੇ ਹੀਰੇ ਜਵਾਹਾਰਾਤ ਮਿਲ ਸਕਦੇ ਹਨ। ਹੋਰ ਵੀ ਬੇਅੰਤ ਵਿਦਵਾਨਾਂ ਨੇ ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੀ ਮਹਿਮਾ ਨੂੰ ਕਥਨ ਕੀਤਾ ਹੈ। ਸਤਿਗੁਰੂ ਮਹਾਰਾਜ ਜੀ ਦੀ ਪਵਿੱਤਰ ਗੁਰਬਾਣੀ ਵਿੱਚ ਕਥਨ ਹੈ।

ਭਗਤਿ ਭੰਡਾਰ ਗੁਰਬਾਣੀ ਲਾਲ ॥ ਗਾਵਤ ਸੁਨਤ ਕਮਾਵਤ ਨਿਹਾਲ ॥੨॥

ਅੰਗ ੩੭੬ ॥

ਤੇਰੇ ਕਵਨ ਕਵਨ ਗੁਣ ਕਹਿ ਕਹਿ ਗਾਵਾ ਤੂ ਸਾਹਿਬ ਗੁਣੀ ਨਿਧਾਨਾ ॥
ਤੁਮਰੀ ਮਹਿਮਾ ਬਰਨਿ ਨ ਸਾਕਉ ਤੂੰ ਠਾਕੁਰ ਊਚ ਭਗਵਾਨਾ ॥੧॥ ਅੰਗ ੭੩੫ ॥

ਇਹੋ ਜੇਹੀ ਪਵਿੱਤਰ ਗੁਰਬਾਣੀ ਦੀ ਮਹਿਮਾ ਅਗਾਧ-ਬੋਧ ਹੈ। ਇਕ ਬਾਰ ਦਸਮ ਪਾਤਸ਼ਾਹ ਦਾ ਦਰਬਾਰ ਲੱਗਿਆ ਹੋਇਆ ਸੀ। ਇਕ ਕਵੀ ਆਇਆ ਉਸਨੇ ਕਵਿਤਾ ਸੁਣਾਈ ਮਹਾਰਾਜ ਜੀ ਬਹੁਤ ਪ੍ਰਸੰਨ ਹੋਏ। ਇਕ ਸਿੱਖ ਸੇਵਕ ਨੂੰ ਮਾਤਾ ਗੂਜਰੀ ਜੀ ਕੋਲ ਭੇਜਿਆ ਕਿ ਜਾਓ ਮਾਤਾ ਜੀ ਕੋਲੋਂ ਪੰਜ ਹਜ਼ਾਰ ਰੁਪਇਆ ਲੈ ਕੇ ਆਓ। ਉਸ ਸਮੇਂ ਮਾਤਾ ਜੀ ਕੋਲ ਲੰਗਰ ਅਤੇ ਖਜ਼ਾਨੇ ਦਾ ਸਾਰਾ ਪ੍ਰਬੰਧ ਸੀ। ਸਿੱਖ ਸੇਵਕ ਹੁਕਮ ਮੰਨ ਕੇ ਮਾਤਾ ਜੀ ਕੋਲ ਗਿਆ। ਮਾਤਾ ਜੀ ਨੂੰ ਕਿਹਾ ਮਹਾਰਾਜ ਜੀ ਨੇ ਇਕ ਕਵੀ ਨੂੰ ਦੇਣ ਵਾਸਤੇ ੫ ਹਜ਼ਾਰ ਰੁਪਏ ਮੰਗਵਾਏ ਹਨ। ਮਾਤਾ ਜੀ ਨੇ ਜਵਾਬ ਦੇ ਦਿੱਤਾ। ਉਹ ਗੁਰਸਿੱਖ ਵਾਪਿਸ ਆ ਗਿਆ ਕਹਿਣ ਲੱਗਾ ਸੱਚੇ ਪਾਤਸ਼ਾਹ ਮਾਤਾ ਜੀ ਨੇ ਜਵਾਬ ਦੇ ਦਿੱਤਾ। ਮਹਾਰਾਜ ਜੀ ਕਹਿੰਦੇ ਫਿਰ ਜਾ, ਮਾਤਾ ਜੀ ਨੂੰ ਕਹੋ ਦਸ ਹਜ਼ਾਰ ਰੁਪਏ ਦਿਓ। ਉਹ ਸਿੱਖ ਸੇਵਕ ਫਿਰ ਗਿਆ। ਮਾਤਾ ਜੀ ਨੂੰ ਕਹਿੰਦਾ ਮਾਤਾ ਜੀ ਮਹਾਰਾਜ ਜੀ ਨੇ ਫਿਰ ਭੇਜਿਆ ਕਹਿੰਦੇ ਹੁਣ ੧੦,੦੦੦ ਰੁਪਇਆ ਲੈ ਕੇ ਆਵੋ। ਉਸ ਕਵੀ ਨੂੰ ਦੇਣੇ ਹਨ। ਮਾਤਾ ਜੀ ਨੇ ਫਿਰ ਜਵਾਬ ਦੇ ਦਿੱਤਾ। ਫਿਰ ਉਹ ਸਿੱਖ ਸੇਵਕ ਵਾਪਿਸ ਆ ਗਿਆ, ਮਹਾਰਾਜ ਜੀ ਨੂੰ ਕਹਿੰਦਾ ਮਾਤਾ ਜੀ ਨੇ ਫਿਰ ਜਵਾਬ ਦੇ ਦਿੱਤਾ। ਮਹਾਰਾਜ ਜੀ ਨੇ ਤੀਸਰੀ ਵਾਰ ਫਿਰ ਭੇਜਿਆ ਕੇ ਜਾਓ ਮਾਤਾ ਜੀ ਨੂੰ ਕਹੋ ਕਿ ਹੁਣ ੫੦,੦੦੦ ਰੁਪਏ ਕਵੀ ਨੂੰ ਦੇਣੇ ਹਨ। ਉਹ ਸੇਵਕ ਫਿਰ ਗਿਆ, ਮਾਤਾ ਜੀ ਨੂੰ ਕਹਿੰਦਾ ਇਸ ਵਾਰ ਮਹਾਰਾਜ ਜੀ ਨੇ ਕਵੀ ਨੂੰ ਦੇਣ ਵਾਸਤੇ ੫੦, ੦੦੦ ਰੁਪਏ ਮੰਗਵਾਏ ਹਨ। ਮਾਤਾ ਜੀ ਨੇ ਜਵਾਬ ਦੇ ਦਿੱਤਾ।

ਕੁਝ ਸਿੱਖ ਸੇਵਕ ਕੋਲ ਸਨ । ਕਹਿਣ ਲੱਗੇ ਮਾਤਾ ਜੀ ਮਹਾਰਾਜ ਜੀ ਨੇ ਵਧੀ ਜਾਣਾ ਹੈ । ਕਿਰਪਾ ਕਰੋ ੫੦,੦੦੦ ਰੁਪਏ ਦੇ ਦਿਓ । ਮਾਤਾ ਜੀ ਆਪ ਉਸ ਸੇਵਕ ਦੇ ਨਾਲ ਮਹਾਰਾਜ ਜੀ ਦੇ ਦਰਬਾਰ ਵਿਚ ੫੦,੦੦੦ ਰੁਪਏ ਲੈ ਕੇ ਆਏ । ਕਹਿਣ ਲੱਗੇ ਲਾਲ ਜੀ, ਇਕ ਕਵੀ ਦੀ ਕਵਿਤਾ ਦੀ ਇੰਨੀ ਕੀਮਤ । ਮਹਾਰਾਜ ਜੀ ਕਹਿੰਦੇ ਮਾਤਾ ਜੀ ਕਵੀ ਦੀ ਅਤੇ ਕਵਿਤਾ ਦੀ, ਸ਼ਬਦ ਦੀ ਕੋਈ ਕੀਮਤ ਹੁੰਦੀ ਹੈ । ਮਾਤਾ ਜੀ ਇਸ ਦੀ ਕੋਈ ਕੀਮਤ ਨਹੀਂ । ਮਾਤਾ ਜੀ ਦਾ ਵਾਰ-ਵਾਰ ਮਨ੍ਹਾ ਕਰਨਾ । ਫਿਰ ਆਪ ਆਉਣਾ, ਇਹ ਸਾਰਾ ਕੁਝ ਸਾਨੂੰ ਕਲਯੁਗੀ ਜੀਵਾਂ ਨੂੰ ਸਮਝਾਉਣ ਵਾਸਤੇ ਕਰਨਾ ਪਿਆ । ਅੰਤਰਜਾਮੀ ਮਾਤਾ ਜੀ ਜਾਣਦੇ ਸਨ ਕਿ ਇਹ ਤਰੀਕਾ ਅਪਨਾ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਗੁਰਸਿੱਖਾਂ ਨੂੰ ਸ਼ਬਦ ਦੀ ਮਹਿਮਾ ਦੀ ਕੀਮਤ ਦੱਸ ਰਹੇ ਹਨ ।ਮਹਾਰਾਜ ਜੀ ਆਪ ਆਪਣੇ ਦਰਬਾਰ ਵਿੱਚ ੫੨ ਕਵੀ ਰੱਖਦੇ ਸਨ । ਜੇਕਰ ਕੋਈ ਹੋਰ ਕਵੀ ਵੀ ਆਉਂਦਾ ਤਾਂ ਉਸਦਾ ਬਹੁਤ ਸਤਿਕਾਰ ਕਰਦੇ ਸਨ । ਇਕ ਕਵੀ ਦੀ ਕਵਿਤਾ ਦੇ ਸ਼ਬਦਾਂ ਦੀ ਕੋਈ ਕੀਮਤ ਨਹੀਂ, ਜੋ ਪਰਮੇਸਰ ਸਰੂਪ ਗੁਰਾਂ ਨੇ ਆਪ ਪਵਿੱਤਰ ਗੁਰਬਾਣੀ ਉਚਾਰਨ ਕੀਤੀ ਉਸ ਦੀ ਕੀ ਕੀਮਤ ਹੋ ਸਕਦੀ ਹੈ । ਇਸ ਅਮੋਲਕ ਖਜ਼ਾਨੇ ਦੀ ਦੁਨਿਆਵੀ ਧੰਨ ਦੌਲਤ ਨਾਲ ਤੁਲਨਾ ਨਹੀਂ ਕੀਤੀ ਜਾ ਸਕਦੀ । ਇਸ ਦੀ ਕੋਈ ਕੀਮਤ ਨਹੀਂ । ਇਹ ਅਮੋਲਕ ਖਜ਼ਾਨਾ ਦੁਨਿਆਵੀ ਕੀਮਤਾਂ ਤੋਂ ਪਰ੍ਹੇ ਹੈ । ਇਸ ਦੀ ਕੀਮਤ ਤਾਂ ਗੁਰੂ ਜੀ ਆਪ ਹੀ ਜਾਣਦੇ ਹਨ ।

ਅਸੀਂ ਕਲਯੁਗੀ ਜੀਵ ਧੁਰ ਕੀ ਬਾਣੀ ਦੀ ਮਹਿਮਾ ਕੀ ਜਾਣ ਸਕਦੇ ਹਾਂ । ਇਸ ਪਵਿੱਤਰ ਗੁਰਬਾਣੀ ਦੀ ਮਹਿਮਾ ਬੇਅੰਤ ਹੈ । ਇਹ ਗੁਰੂ ਮਹਾਰਾਜ ਜੀ ਦੇ ਅਮੋਲਕ ਵਚਨ ਹਨ । ਇਹਨਾਂ ਦਾ ਜਿੰਨਾ ਵੀ ਵੱਧ ਤੋਂ ਵੱਧ ਸਤਿਕਾਰ ਹੋ ਸਕੇ ਕਰਨਾ ਚਾਹੀਦਾ ਹੈ । ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੇ ਸਤਿਕਾਰ ਲਈ ਕੁਝ ਨਿਯਮ ਹਨ । ਜਿਹਨਾਂ ਦੇ ਬਾਰੇ ਇੱਥੇ ਵਿਚਾਰ ਕਰਨੀ ਬਹੁਤ ਜ਼ਰੂਰੀ ਹੈ । ਨਿਯਮ ਇਹ ਹਨ :

੧. ਸਭ ਤੋਂ ਪਹਿਲਾਂ ਜਿੱਥੇ ਵੀ ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦਾ ਪ੍ਰਕਾਸ਼ ਹੋਵੇ । ਉੱਥੇ ਜਾਣ ਤੋਂ ਪਹਿਲਾਂ ਕਿਰਿਆ ਸੋਧ ਲੈਣੀ ਚਾਹੀਦੀ ਹੈ, ਭਾਵ ਇਸ਼ਨਾਨ ਦਾਤਨ ਆਦਿ ਕਰਨੀ ਚਾਹੀਦੀ ਹੈ । ਸਾਫ ਸੁਥਰੇ ਬਸਤਰ ਹੋਣੇ ਚਾਹੀਦੇ ਹਨ । ਜਿਥੋਂ ਜਾਣ ਲੱਗਣਾ ਹੋਵੇ ਉੱਥੋਂ ਲੈਕੇ ਦਰਬਾਰ ਸਾਹਿਬ ਤੱਕ ਕਿਸੇ ਨਾਲ ਕੋਈ ਗੱਲ ਨਹੀਂ ਕਰਨੀ ਚਾਹੀਦੀ, ਨਾਮ ਦਾ ਜਾਪ ਕਰਦਿਆਂ-ਕਰਦਿਆਂ ਦਰਬਾਰ ਸਾਹਿਬ ਜਾਣਾ ਚਾਹੀਦਾ ਹੈ ।

੨. ਦਰਬਾਰ ਸਾਹਿਬ ਵਿੱਚ ਜਾਣ ਤੋਂ ਪਹਿਲਾਂ ਪੰਜ ਇਸ਼ਨਾਨਾ ਕਰਨਾ ਜ਼ਰੂਰੀ ਹੈ । ਦਰਬਾਰ ਸਾਹਿਬ ਵਿੱਚ ਜਾਣ ਸਮੇਂ ਮੇਨ ਦਰਵਾਜ਼ੇ ਤੋਂ ਹੀ ਦੋਨੋਂ ਹੱਥ ਜੁੜੇ ਹੋਣੇ ਚਾਹੀਦੇ ਹਨ । ਹੱਥ ਲਮਕਾ ਕੇ ਦਰਬਾਰ ਸਾਹਿਬ ਵਿੱਚ ਨਹੀਂ ਜਾਣਾ ਚਾਹੀਦਾ । ਦਰਬਾਰ ਸਾਹਿਬ ਅੰਦਰ ਪ੍ਰਵੇਸ਼ ਹੁੰਦੇ ਹੀ ਸਾਹਮਣੇ ਗੁਰੂ ਮਹਾਰਾਜ ਜੀ ਦੇ ਦਰਸ਼ਨ ਦੀਦਾਰੇ ਹੀ ਕਰਨੇ ਚਾਹੀਦੇ ਹਨ । ਆਸੇ ਪਾਸੇ ਸੰਗਤ ਵੱਲ ਨਹੀਂ ਝਾਕਣਾ ਚਾਹੀਦਾ । ਸ਼ਰਧਾ ਭਾਵ ਨਾਲ ਨਮਸਕਾਰ ਕਰਨੀ ਚਾਹੀਦੀ ਹੈ । ਫਿਰ ਖੜ ਕੇ ਅਰਦਾਸ ਕਰਨੀ ਚਾਹੀਦੀ ਹੈ । ਫਿਰ ਨਮਸਕਾਰ ਕਰਕੇ ਪਰਿਕਰਮਾ ਕਰੋ, ਚੌਰ ਸਾਹਿਬ ਦੀ ਸੇਵਾ ਕਰੋ ਕੁਝ ਦੇਰ ਲਈ ਜਿੰਨਾ ਵੀ ਥੋੜ੍ਹੇ ਤੋਂ ਥੋੜ੍ਹਾ ਬਹੁਤੇ ਤੋਂ ਬਹੁਤਾ ਸਮਾਂ ਮਿਲੇ ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੇ ਪਵਿੱਤਰ ਚਰਨਾਂ ਕਮਲਾਂ ਵਿੱਚ ਬੈਠੀ ਸੰਗਤ ਵਿੱਚ ਜ਼ਰੂਰ ਬੈਠਣਾ ਚਾਹੀਦਾ ਹੈ । ਜੇਕਰ ਪਵਿੱਤਰ ਗੁਰਬਾਣੀ ਦਾ ਪਾਠ ਚੱਲ ਰਿਹਾ ਹੋਵੇ ਤਾਂ ਪਾਠ ਸੁਣੋ ਨਹੀਂ ਤਾਂ ਆਪ ਹੀ ਬੈਠੇ-ਬੈਠੇ ਨਾਮ ਦਾ ਜਾਪ ਕਰਨਾ ਚਾਹੀਦਾ ਹੈ । ਉੱਥੇ ਬੈਠੇ ਵੀ ਕਿਸੇ ਵੱਲ ਤਕਣਾ ਨਹੀਂ ਚਾਹੀਦਾ । ਬੜੇ ਅਦਬ ਸਤਿਕਾਰ ਨਾਲ ਬੈਠਣਾ ਚਾਹੀਦਾ । ਜੇਕਰ ਕੀਰਤਨ ਕਰਨ ਦਾ ਸੇਵਾ ਕਰਨ ਦਾ ਸਮਾਂ ਮਿਲੇ ਤਾਂ ਉਸ ਸਮੇਂ ਕੀਰਤਨ ਦੀ ਸੇਵਾ ਜਾਂ ਹੋਰ ਸੇਵਾ ਸ਼ਰਧਾ ਭਾਵ ਨਾਲ ਨਿਭਾਉਣੀ ਚਾਹੀਦੀ ਹੈ । ਸੇਵਾ ਕਰਦੇ

ਵੀ ਕੋਈ ਗੱਲਬਾਤ ਨਹੀਂ ਕਰਨੀ ਚਾਹੀਦੀ। ਜਿੰਨੀ ਦੇਰ ਤੱਕ ਦਰਬਾਰ ਸਾਹਿਬ ਬੈਠੋ ਕਿਸੇ ਨਾਲ ਕੋਈ ਵੀ ਗੱਲਬਾਤ ਨਹੀਂ ਕਰਨੀ ਚਾਹੀਦੀ, ਜੁਰਾਬਾਂ ਪਾ ਕੇ ਜਾਂ ਨੰਗੇ ਸਿਰ ਦਰਬਾਰ ਸਾਹਿਬ ਨਹੀਂ ਜਾਣਾ ਚਾਹੀਦਾ। ਆਪਣੇ ਮੋਬਾਇਲ ਫੋਨ ਵਗੈਰਾ ਬੰਦ ਕਰਨੇ ਚਾਹੀਦੇ ਹਨ। ਕੋਈ ਸ਼ਸ਼ਤਰ ਅਸਲਾ ਵਗੈਰਾ ਨਹੀਂ ਲੈ ਕੇ ਜਾਣਾ ਚਾਹੀਦਾ। ਮਹਾਰਾਜ ਜੀ ਦੇ ਸਵੇਰ ਅਤੇ ਸ਼ਾਮ ਜ਼ਰੂਰ ਦਰਸ਼ਨ ਕਰਨੇ ਚਾਹੀਦੇ ਹਨ। ਨਹੀਂ ਤਾਂ ਇੱਕ ਵਾਰ ਤਾਂ ਜ਼ਰੂਰੀ ਹੀ ਦਰਸ਼ਨ ਕਰਨੇ ਚਾਹੀਦੇ ਹਨ।

੩. ਜਿੱਥੇ ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦਾ ਪ੍ਰਕਾਸ਼ ਹੋਵੇ, ਉਹ ਜਗ੍ਹਾ ਚਾਹੇ ਕਿੰਨੀ ਖੁੱਲ੍ਹੀ ਡੁੱਲ੍ਹੀ ਜਾਂ ਛੋਟੀ ਹੋਵੇ, ਪਰ ਸਾਫ ਸਫਾਈ ਜ਼ਰੂਰੀ ਹੋਣੀ ਚਾਹੀਦੀ ਹੈ। ਕਥਾ ਕੀਰਤਨ ਸਵੇਰੇ ਸ਼ਾਮ ਦੋਨੋਂ ਵਕਤ ਹੋਣਾ ਚਾਹੀਦਾ, ਕਥਾ ਕੀਰਤਨ ਸਮੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੀ ਤਾਬਿਆ ਗ੍ਰੰਥੀ ਸਿੰਘ ਬੈਠਾ ਹੋਣਾ ਚਾਹੀਦਾ ਹੈ। ਤਾਬਿਆ ਬੈਠਾ ਗ੍ਰੰਥੀ ਸਿੰਘ ਆਸੇ ਪਾਸੇ ਨਾ ਦੇਖੇ, ਉਸਨੂੰ ਜਾਪ ਕਰਦੇ ਰਹਿਣਾ ਚਾਹੀਦਾ ਹੈ। ਜਿੱਥੇ ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਪ੍ਰਕਾਸ਼ ਹੋਣ ਉੱਥੇ ਪਹਿਰੇਦਾਰ ਜ਼ਰੂਰ ਹੋਣਾ ਚਾਹੀਦਾ ਹੈ। ਵਿਛਾਈ ਵਧੀਆ ਸਾਫ ਸੁਥਰੀ ਹੋਣੀ ਚਾਹੀਦੀ ਹੈ। ਮਹਾਰਾਜ ਜੀ ਦੇ ਵਸਤਰ ਰੁਮਾਲੇ ਅਦਿਕ ਸੁਖਾਸਨ ਦੇ ਬਸਤਰ ਨਵੇਂ, ਸਾਫ ਸੁਥਰੇ ਅਤੇ ਸਾਦਗੀ ਵਾਲੇ ਹੋਣੇ ਚਾਹੀਦੇ ਹਨ। ਮਹਾਰਾਜ ਜੀ ਕੋਲ ਬੈਠ ਕੇ ਕਿਸੇ ਕਿਸਮ ਦੀ ਗੱਲਬਾਤ ਨਹੀਂ ਕਰਨੀ ਚਾਹੀਦੀ।ਜਿੱਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਪ੍ਰਕਾਸ਼ ਹੋਣ, ਉੱਥੇ ਪ੍ਰਸ਼ਾਦ ਜ਼ਰੂਰ ਹੋਣਾ ਚਾਹੀਦਾ ਹੈ। ਸਭ ਦਾ ਫਰਜ਼ ਬਣਦਾ ਹੈ ਕਿ ਮਹਾਰਾਜ ਦਾ ਭੋਗ ਲੱਗਿਆ ਪ੍ਰਸ਼ਾਦ ਜ਼ਰੂਰ ਲੈਣਾ ਚਾਹੀਦਾ ਹੈ। ਜੇਕਰ ਕਿਸੇ ਨਗਰ ਜਾਂ ਪਿੰਡ ਵਿੱਚ ਕਿਸੇ ਨੇ ਆਪਣੇ ਗ੍ਰਹਿ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੇ ਚਰਨ ਪਵਾਉਣੇ ਹਨ ਤਾਂ ਜਿੱਧਰ ਦੀ ਵੀ ਮਹਾਰਾਜ ਜੀ ਦਾ ਸਰੂਪ ਜਾਵੇ, ਉੱਪਰ ਛਤਰ ਹੋਣਾ ਚਾਹੀਦਾ ਹੈ। ਉਸ ਸੜਕ ਗਲੀ ਦੀ ਸਫਾਈ ਹੋਣੀ ਚਾਹੀਦੀ ਹੈ। ਅੱਗੇ ਅੱਗੇ ਵਿਛਾਈ ਹੋਣੀ ਚਾਹੀਦੀ ਹੈ। ਜਿੱਧਰ ਦੀ ਵੀ ਮਹਾਰਾਜ ਜੀ ਦਾ ਸਰੂਪ ਲੈ ਕੇ ਜਾਣਾ ਹੋਵੇ, ਅੱਗੇ ਅੱਗੇ ਪਾਣੀ ਦਾ ਛਿੜਕਾ ਹੋਣਾ ਚਾਹੀਦਾ ਹੈ। ਕੀਰਤਨ ਕਰਦੇ ਜਾਪ ਕਰਦੇ ਕਰਦੇ ਜਾਣਾ ਚਾਹੀਦਾ ਹੈ। ਰਸਤੇ ਵਿੱਚ ਗੱਲਬਾਤ ਨਹੀਂ ਕਰਨੀ ਚਾਹੀਦੀ ਹੈ। ਜੋੜਾ ਨਹੀਂ ਪਾਇਆ ਹੋਣਾ ਚਾਹੀਦਾ, ਸਿਰ ਢੱਕਿਆ ਹੋਣਾ ਚਾਹੀਦਾ ਹੈ। ਜਿੱਧਰ ਦੀ ਵੀ ਮਹਾਰਾਜ ਦਾ ਸਰੂਪ ਜਾਵੇ, ਰਾਸਤੇ ਤੇ ਕੋਈ ਵੀ ਕੰਮ-ਕਾਰ ਚਾਹੇ ਕਿੰਨਾ ਵੀ ਜ਼ਰੂਰੀ ਕਿਉਂ ਨਾ ਹੋਵੇ, ਚਾਹੇ ਸਾਇਕਲ ਮੋਟਰ ਸਾਇਕਲ ਗੱਡੀ ਤੇ ਵੀ ਕਿਉਂ ਨਾ ਹੋਵੋ ਰੁੱਕ ਜਾਣਾ ਚਾਹੀਦਾ ਹੈ। ਸਾਧਨ ਤੋਂ ਉੱਤਰ ਕੇ ਕੰਮ-ਕਾਰ ਛੱਡ ਕੇ ਸ਼ਰਧਾ ਭਾਵ ਨਾਲ ਨਮਸਕਾਰ ਕਰਨੀ ਚਾਹੀਦੀ ਹੈ। ਜਿਸ ਘਰ ਵਿੱਚ ਮਹਾਰਾਜ ਜੀ ਦਾ ਸਰੂਪ ਜਾਵੇ ਕਮਰੇ ਦੀ ਸਫਾਈ ਹੋਣੀ ਚਾਹੀਦੀ ਹੈ। ਵਿਛਾਈ ਵਧੀਆ ਹੋਣੀ ਚਾਹੀਦੀ ਹੈ। ਰੁਮਾਲੇ ਸੁੰਦਰ ਅਤੇ ਸਾਦੇ ਹੋਣੇ ਚਾਹੀਦੇ ਹਨ।ਸਾਰੇ ਪਰਿਵਾਰ ਦਾ ਇਸ਼ਨਾਨ ਵਗੈਰਾ ਕੀਤਾ ਹੋਣਾ ਚਾਹੀਦਾ ਹੈ। ਗੁਰੂ ਦੀ ਸੰਗਤ ਜਾਣਕੇ ਆਪਣੇ ਵੱਡੇ ਭਾਗ ਜਾਣਕੇ ਕਿ ਅੱਜ ਮਹਾਰਾਜ ਜੀ ਨੇ ਸਾਡਾ ਘਰ ਪਵਿੱਤਰ ਕੀਤਾ ਹੈ ਵੱਧ ਤੋਂ ਵੱਧ ਸਤਿਕਾਰ ਭਾਵ ਨਾਲ ਮਹਾਰਾਜ ਜੀ ਦੀ ਅਤੇ ਆਈਆਂ ਸੰਗਤਾਂ ਦੀ ਸੇਵਾ ਕਰਨੀ ਚਾਹੀਦੀ ਹੈ। ਇਹੋ ਜਿਹੇ ਸਮੇਂ ਵੱਡੇ ਭਾਗਾਂ ਨਾਲ ਪ੍ਰਾਪਤ ਹੁੰਦੇ ਹਨ। ਜੇਕਰ ਅਖੰਡ ਪਾਠ ਜਾਂ ਸਹਿਜ ਪਾਠ ਕਰਨਾ ਹੋਵੇ ਤਾਂ ਸਾਰੇ ਪਰਿਵਾਰ ਦਾ ਫਰਜ਼ ਬਣਦਾ ਹੈ ਕਿ ਵਾਰੀ ਵਾਰੀ ਬੈਠ ਕੇ ਸਾਰਾ ਪਰਿਵਾਰ ਪਵਿੱਤਰ ਪਾਠ ਸੁਣੇ। ਇਸ ਨਾਲ ਪਾਠੀ ਸਿੰਘ ਵੀ ਚੌਕਸ ਰਹਿੰਦੇ ਹਨ। ਪਾਠੀ ਸਿੰਘਾਂ ਦੀ ਰਿਹਾਇਸ਼ ਵੀ ਇਹੋ ਜਿਹੀ ਜਗ੍ਹਾ ਹੋਣੀ ਚਾਹੀਦੀ ਹੈ, ਜਿੱਥੇ ਘਰ ਵਾਲਿਆਂ ਨੂੰ ਅਤੇ ਪਾਠੀ ਸਿੰਘਾਂ ਨੂੰ ਆਪਸ ਵਿੱਚ ਕੋਈ ਪਰੇਸ਼ਾਨੀ ਨਾ ਹੋਵੇ। ਅਖੰਡ ਪਾਠ ਸਾਹਿਬ ਵੇਲੇ ਸਾਰੀ ਸਮੱਗਰੀ ਪੂਰੀ ਹੋਣੀ

ਚਾਹੀਦੀ ਹੈ, ਜਿਵੇਂ: ਧੂਪ, ਨਾਰੀਅਲ, ਫੁੱਲ, ਦੇਗ, ਜੋਤ। ਸ੍ਰੀ ਜਪੁਜੀ ਸਾਹਿਬ ਦਾ ਜਾਪ, ਇੱਕ ਪਹਿਰੇਦਾਰ ਜ਼ਰੂਰ ਹੋਣਾ ਚਾਹੀਦਾ ਹੈ। ਇੱਕ ਦੇਗ ਵਰਤਾਉਣ ਵਾਲਾ ਹੋਣਾ ਚਾਹੀਦਾ ਹੈ। ਸਵੇਰੇ ਸ਼ਾਮ ਕਥਾ ਕੀਰਤਨ ਹੋਣਾ ਚਾਹੀਦਾ ਹੈ। ਸਤਿਗੁਰੂ ਮਹਾਰਾਜ ਜੀ ਨੇ ਪਵਿਤਰ ਗੁਰਬਾਣੀ ਦਾ ਆਪ ਬਹੁਤ ਸਤਿਕਾਰ ਕੀਤਾ, ਸਾਨੂੰ ਵੀ ਸਤਿਕਾਰ ਕਰਨ ਦੀ ਪ੍ਰੇਰਨਾ ਦਿੰਦੇ ਹਨ।

ਜਿਵੇਂ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਅਕਾਲ ਤਖਤ ਸਾਹਿਬ ਦੇ ਨਾਲ ਦੀ ਕੋਠੜੀ ਸਾਹਿਬ ਜਿੱਥੇ ਰਾਤ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਸੁਖ ਆਸਣ ਕੀਤੇ ਜਾਂਦੇ, ਉੱਥੇ ਸਤਿਗੁਰੂ ਜੀ ਆਪ ਹੋਰ ਪਲੰਘ ਤੇ ਬਰਾਬਰ ਨਹੀਂ ਬਿਰਾਜਦੇ ਸੀ। ਸਗੋਂ ਧਰਤੀ ਤੇ ਚਾਦਰ ਵਿਛਾ ਕੇ ਬਿਰਾਜਦੇ ਸਨ। ਜੋ ਹੁਣ ਤੱਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੇ ਥੱਲੇ ਚਿੱਟੀ ਚਾਦਰ ਯਾਦ ਵਜੋਂ ਵਿਛਾਈ ਜਾਂਦੀ ਹੈ।

ਗੁਰੂ ਮਾਹਾਰਾਜ ਜੀ ਨੇ ਆਪ ਪਵਿਤਰ ਗੁਰਬਾਣੀ ਦਾ ਸਤਿਕਾਰ ਕੀਤਾ ਅਤੇ ਜੀਵਾਂ ਨੂੰ ਵੀ ਵੱਧ ਤੋਂ ਵੱਧ ਸਤਿਕਾਰ ਕਰਨ ਦਾ ਉਪਦੇਸ਼ ਦਿੱਤਾ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦਾ ਸਤਿਕਾਰ ਕਰਨਾ ਚਾਹੀਦਾ ਹੈ। ਗੁਟਕੇ, ਪੋਥੀਆਂ ਅਤੇ ਹੋਰ ਧਾਰਮਿਕ ਗ੍ਰੰਥਾਂ ਦਾ ਵੀ ਸਤਿਕਾਰ ਕਰਨਾ ਚਾਹੀਦਾ ਹੈ। ਪਵਿੱਤਰ ਗੁਰਬਾਣੀ ਦੀਆਂ ਪੋਥੀਆਂ ਅਤੇ ਗੁਟਕੇ ਧਾਰਮਿਕ ਗ੍ਰੰਥ ਨਿਵੇਕਲੀ ਅਤੇ ਸਾਫ ਸੁਥਰੀ ਜਗ੍ਹਾ ਤੇ ਰੱਖਣੇ ਚਾਹੀਦੇ ਹਨ। ਧੂਪ ਬੱਤੀ ਕਰਨੀ ਚਾਹੀਦੀ ਹੈ। ਸਾਫ ਸੁਥਰੇ ਬਸਤਰਾਂ ਵਿੱਚ ਪੋਥੀਆਂ ਰੱਖਣੀਆਂ ਚਾਹੀਦੀਆਂ ਹਨ। ਜਿੰਨਾ ਵੀ ਹੋ ਸਕੇ ਵੱਧ ਤੋਂ ਵੱਧ ਸਤਿਕਾਰ ਕਰਨਾ ਚਾਹੀਦਾ ਹੈ।

ਪਾਠੀ ਸਿੰਘ ਨੂੰ ਵੀ ਮਹਾਰਾਜ ਜੀ ਦੀ ਤਾਬਿਆ ਬੈਠਣ ਤੋਂ ਪਹਿਲਾਂ ਇਸ਼ਨਾਨ ਕਰਨਾ ਚਾਹੀਦਾ ਹੈ। ਬਸਤਰ ਸਾਫ ਹੋਣੇ ਚਾਹੀਦੇ ਹਨ। ਸਿਰ ਤੇ ਛੋਟੀ ਦਸਤਾਰ ਕੇਸਕੀ, ਪਟਕਾ ਬੰਨ੍ਹ ਕੇ ਵੀ ਤਾਬਿਆ ਨਹੀਂ ਬੈਠਣਾ ਚਾਹੀਦਾ। ਵੱਡੀ ਦਸਤਾਰ ਸਜਾ ਕੇ ਮਹਾਰਾਜ ਜੀ ਦੀ ਤਾਬਿਆ ਬੈਠਣਾ ਚਾਹੀਦਾ ਹੈ।ਪਾਠੀ ਸਿੰਘ ਨੂੰ ਜ਼ੁਕਾਮ, ਖਾਂਸੀ ਆਦਿ ਨਹੀਂ ਹੋਣੀ ਚਾਹੀਦੀ। ਜੰਗਲ ਪਾਣੀ ਜਾ ਕੇ ਵੀ ਤਾਬਿਆ ਨਹੀਂ ਬੈਠਣਾ ਚਾਹੀਦਾ। ਦੁਬਾਰਾ ਇਸ਼ਨਾਨ ਕਰਕੇ ਤੇ ਸਾਫ ਸੁਥਰੇ ਬਸਤਰ ਪਾ ਕੇ ਹੀ ਤਾਬਿਆ ਬੈਠਣਾ ਚਾਹੀਦਾ ਹੈ।
ਕਵਿਰਾਜ ਸੰਤ ਨਿਹਾਲ ਸਿੰਘ ਜੀ ਪਾਠ ਮਰਯਾਦਾ ਬਾਰੇ ਲਿਖਦੇ ਹਨ :

## ਪਾਠ ਰੀਤੀ :

ਅੰਨ ਕੋ ਬਧੇਜ ਬਾਧ, ਆਸਨ ਕੋ ਸਾਧ ਬੇਸ;
ਗਾਤ ਕੋ ਅਲੋਲ ਸੁਧ, ਧੇਕ ਚਾਲ ਲੀਜਿਯੇ ।
ਜੀਤਿ ਕੋ ਨਿਰੋਧ ਕੈ, ਪ੍ਰਬੋਧ ਕੈ ਪ੍ਰਕਾਸ਼ ਪ੍ਰੇਮ ;
ਗਾਦੀ ਨ ਬਿਛਾਇ, ਨਾ ਪ੍ਰਯੰਕ ਹਾਥ ਦੀਜਿਯੇ ।
ਖਾਂਸੀ , ਕ੍ਰੋਧ, ਵਾਰਤਾ, ਜਭਾਈ ਔ ਡਕਾਰ, ਛੀਕ,
ਹਾਸੀ, ਸੀਂਚ, ਮੰਦ ਪੌਨ, ਥੂਕ ਨ ਕਰੀ ਜਿਯੇ ।
ਸਾਤਕੀ ਸੁਭਾਵ ਸੋਂ ਅਕਾਲ ਕੋ ਲਗਾਇ ਧਯਾਨ;
ਗੁਰੂ ਗ੍ਰੰਥ ਜੂ ਕੋ ਪਾਠ, ਪਜਾਰੇ । ਐਸੀ ਭਾਂ ਕੀਜਿਯੇ ।

ਗੁਰਮਤਿ ਮਾਰਤੰਡ, ਭਾਗ ਦੂਜਾ ਪੰਨਾ ੪੨੧

ਇਸ ਤਰ੍ਹਾਂ ਪਾਠੀ ਸਿੰਘ ਨੂੰ ਵੀ ਵੱਧ ਤੋਂ ਵੱਧ ਪਵਿੱਤਰ ਗੁਰਬਾਣੀ ਦਾ ਅਦਬ ਸਤਿਕਾਰ ਰੱਖਣਾ ਚਾਹੀਦਾ ਹੈ। ਪਾਠੀ ਸਿੰਘ ਨਿਤਨੇਮੀ ਹੋਣਾ ਚਾਹੀਦਾ ਹੈ। ਪਾਠੀ ਸਿੰਘ ਕਿਸੇ ਕਿਸਮ ਦਾ ਨਸ਼ਾ ਬਗੈਰਾ ਨਹੀਂ ਕਰਦਾ ਹੋਣਾ ਚਾਹੀਦਾ। ਪਾਠੀ ਸਿੰਘ ਲਾਲਚੀ ਨਹੀਂ ਹੋਣਾ ਚਾਹੀਦਾ। ਪਾਠੀ ਸਿੰਘ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਤੇ ਸ਼ਰਧਾ ਰੱਖਣ ਵਾਲਾ ਅਤੇ ਦਸਾਂ ਨੌਹਾਂ ਦੀ ਕਿਰਤ ਕਰਨ ਵਾਲਾ ਹੋਣਾ ਚਾਹੀਦਾ ਹੈ। ਪਾਠੀ ਸਿੰਘ ਨਾਮ ਦਾ ਅਭਿਆਸੀ ਹੋਣਾ ਚਾਹੀਦਾ ਹੈ। ਪਾਠੀ ਸਿੰਘ ਨੂੰ ਪਾਠ ਕਰਦਿਆਂ ਅੰਗ ਉਪਰਲੇ ਪਾਸਿਓਂ ਸੱਜੇ ਹੱਥ ਨਾਲ ਪਲਟਣਾ ਚਾਹੀਦਾ ਹੈ, ਖੱਬੇ ਹੱਥ ਨਾਲ ਥੱਲਿਓ ਨਹੀਂ। ਪਾਠ ਕਰਨ ਵਕਤ ਮਹਾਰਾਜ ਜੀ ਦੇ ਮੰਜੀ ਸਾਹਿਬ ਥੱਲੇ ਪੈਰ ਨਾ ਕਰੇ, ਪਿੱਛੇ ਹਟ ਕੇ ਤੇ ਚੌਂਕੜਾ ਮਾਰ ਕੇ ਸਿੱਧਾ ਬੈਠੇ। ਗੋਡੇ ਮੂਧੇ ਮਾਰ ਕੇ ਜਾਂ ਖੜੇ ਕਰਕੇ ਨਾ ਬੈਠੇ।

ਜਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪ, ਪੋਥੀਆਂ ਗੁਟਕੇ ਸਹਿਬ ਆਦਿਕ ਬਿਰਧ ਹੋ ਜਾਣ, ਪੱਤਰੇ ਖੰਡਿਤ ਹੋ ਜਾਣ ਤਾਂ ਉਨ੍ਹਾਂ ਨੂੰ ਗੁਰਦੁਆਰਾ ਰਾੜਾ ਸਾਹਿਬ ਜਾਂ ਹੋਰ ਕਿਤੇ ਵੀ ਜਿੱਥੇ ਵੀ ਮਰਿਯਾਦਾ ਅਨੁਸਾਰ ਅਗਨ ਭੇਟ ਕੀਤੇ ਜਾਂਦੇ ਹਨ, ਉੱਥੇ ਅਦਬ ਸਤਿਕਾਰ ਨਾਲ ਪੁਹੰਚਾਉਣੇ ਚਾਹੀਦੇ ਹਨ। ਸਾਧ ਸੰਗਤ ਜੀ ਜਿਨਾ ਵੀ ਵੱਧ ਤੋਂ ਵੱਧ ਪਵਿੱਤਰ ਗੁਰਬਾਣੀ ਦਾ ਅਦਬ ਸਤਿਕਾਰ ਹੋ ਸਕੇ ਕਰਨਾ ਚਾਹੀਦਾ ਹੈ। ਜਿਸ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਸਾਡੇ ਤੇ ਅਪਾਰ ਕਿਰਪਾ ਕਰਨਗੇ। ਜਿਸ ਨਾਲ ਅਸੀਂ ਗੁਰੂ ਮਾਹਾਰਾਜ ਜੀ ਦੇ ਚਰਨਾਂ ਨਾਲ ਜੁੜ ਕੇ ਸੰਸਾਰ ਭਵਜਲ ਤੋਂ ਪਾਰ ਹੋ ਜਾਵਾਂਗੇ। ਸਾਡਾ ਸੰਸਾਰ ਤੇ ਆਉਣਾ ਸਫਲ ਹੋ ਜਾਵੇਗਾ ਅਤੇ ਅਸੀਂ ਵੀ ਗੁਰੂ ਮਹਾਰਾਜ ਜੀ ਦੀ ਖੁਸ਼ੀ ਦੇ ਪਾਤਰ ਬਣ ਜਾਵਾਂਗੇ।

ਸਤਿਨਾਮੁ ਸ੍ਰੀ ਵਾਹਿਗੁਰੂ

ੴ ਸਤਿਗੁਰ ਪ੍ਰਸਾਦਿ ॥

# ਭਾਗ ਪਹਿਲਾ

---

੬ ਗੁਰੂ ਮਹਾਰਾਜ

---

੧੫ ਭਗਤ

---

੪ ਗੁਰਸਿੱਖ

---

੧੭ ਭੱਟ (੧੧ ਭੱਟ)

---

੩੧ ਰਾਗੁ

---

੭੫ ਸਿਰਲੇਖ

---

ੴ ਸਤਿਗੁਰ ਪ੍ਰਸਾਦਿ ॥

# ੬ ਗੁਰੂ ਮਹਾਰਾਜ ਜੀਆਂ ਦਾ ਜੀਵਨ ਵੇਰਵਾ

## (੧)

## (ਧੰਨ-ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ )

| | | |
|---|---|---|
| ਨਾਮ | : | ਧੰਨ-ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ । |
| ਵੰਸ਼ | : | ਬੇਦੀ । |
| ਪਿਤਾ ਜੀ | : | ਬਾਬਾ ਕਾਲੂ ਜੀ (ਕਲਿਆਣ ਚੰਦ ਜੀ) । |
| ਮਾਤਾ ਜੀ | | ਤ੍ਰਿਪਤਾ ਜੀ । |
| ਅਵਤਾਰ ਧਾਰਨ ਸਥਾਨ | : | ਰਾਇ ਭੋਇ ਦੀ ਤਲਵੰਡੀ ਨਨਕਾਣਾ ਸਾਹਿਬ (ਪਾਕਿ:) । |
| ਅਵਤਾਰ ਧਾਰਨ ਸੰਮਤ | : | ੧੫੨੬ ਬਿ: ਕੱਤਕ ਸੁਦੀ ਪੂਰਨਮਾਸੀ, (੨੯-੧੧-੧੪੬੯ ਈ:) । |
| ਮਹਲ | : | ਮਾਤਾ ਸੁਲੱਖਣੀ ਜੀ । |
| ਸੰਤਾਨ | : | ਬਾਬਾ ਸ੍ਰੀ ਚੰਦ ਜੀ , ਬਾਬਾ ਲਖਮੀ ਦਾਸ ਜੀ । |
| ਗੁਰਤਾਗੱਦੀ | : | ਧੁਰੋਂ ਹੀ ਬਖਸ਼ਿਸ਼ । |
| ਕੁੱਲ ਉਮਰ | : | ੬੯ ਸਾਲ,੧੦ ਮਹੀਨੇ, ੧੦ ਦਿਨ । |
| ਜੋਤੀ ਜੋਤ ਸਮਾਉਣ ਦਾ ਸਮਾਂ | : | ੧੫੯੬ ਬਿ:ਅਸੂਵਦੀ ਦਸਮੀਂ (੧੦-੧੦-੧੫੩੯ ਈ: ) |
| ਜੋਤੀ ਜੋਤ ਸਮਾਉਣ ਦਾ ਅਸਥਾਨ | : | ਸ੍ਰੀ ਕਰਤਾਰਪੁਰ ਸਾਹਿਬ । |
| ਮੁੱਖ ਯਾਤਰਾ | : | ਚਾਰ ਉਦਾਸੀਆਂ । |
| ਹਕੂਮਤ | : | ਬਹਿਲੋਲ ਲੋਧੀ (ਜੋ ਸਿਕੰਦਰ ਲੋਧੀ ਦਾ ਪਿਤਾ ਸੀ), ਸਿਕੰਦਰ ਲੋਧੀ , ਅਤੇ ਬਾਬਰ ਬਾਦਸ਼ਾਹ । |
| ਮੁੱਖ ਅਸਥਾਨ | : | ਸ੍ਰੀ ਨਨਕਾਣਾ ਸਾਹਿਬ, ਸ੍ਰੀ ਸੁਲਤਾਨਪੁਰ ਲੋਧੀ, ਸ੍ਰੀ ਕਰਤਾਰਪੁਰ ਸਾਹਿਬ (ਪਾਕਿਸਤਾਨ) । |

# (੨)

## (ਧੰਨ-ਧੰਨ ਸ੍ਰੀ ਗੁਰੂ ਅੰਗਦ ਦੇਵ ਜੀ ਮਹਾਰਾਜ )

| | | |
|---|---|---|
| ਨਾਮ | : | ਧੰਨ-ਧੰਨ ਸ੍ਰੀ ਗੁਰੂ ਅੰਗਦ ਦੇਵ ਜੀ ਮਹਾਰਾਜ। |
| ਵੰਸ਼ | : | ਤੇਹਣ। |
| ਪਿਤਾ ਜੀ | : | ਬਾਬਾ ਫੇਰੂ ਮੱਲ ਜੀ। |
| ਮਾਤਾ ਜੀ | : | ਸਭਰਾਈ ਜੀ (ਦਯਾ ਕੌਰ)। |
| ਅਵਤਾਰ ਧਾਰਨ ਸਥਾਨ | : | ਮੱਤੇ ਕੀ ਸਰਾਂ (ਨਾਂਗੇ ਕੀ ਸਰਾਂ) (ਜ਼ਿਲ੍ਹਾ ਮੁਕਤਸਰ)। |
| ਅਵਤਾਰ ਧਾਰਨ ਸੰਮਤ | : | ੧੫੬੧ ਬਿ: ਵੈਸਾਖ ਸੁਦੀ ਏਕਮ (੨੩-੦੪-੧੫੦੪ ਈ:)। |
| ਮਹਲ | : | ਮਾਤਾ ਖੀਵੀ ਜੀ। |
| ਸੰਤਾਨ | : | ਬਾਬਾ ਦਾਸੂ ਜੀ, ਬਾਬਾ ਦਾਤੂ ਜੀ, ਬੀਬੀ ਅਮਰੋ ਜੀ ਅਤੇ ਬੀਬੀ ਅਨੋਖੀ ਜੀ। |
| ਗੁਰਤਾਗੱਦੀ | : | ੧੫੯੬ ਬਿ: ਅੱਸੂ ਵਦੀ ਪੰਚਮੀ (੦੬-੧੦-੧੫੩੯ ਈ:) (ਕੁੱਲ ੧੩ ਸਾਲ)। |
| ਕੁੱਲ ਉਮਰ | : | ੪੭ ਸਾਲ, ੧੧ ਮਹੀਨੇ, ੩ ਦਿਨ। |
| ਜੋਤੀ ਜੋਤ ਸਮਾਉਣ ਦਾ ਸਮਾਂ | : | ੧੬੦੯ ਬਿ: ਚੇਤਰ ਸੁਦੀ ਚੌਥ (੨੭-੦੩-੧੫੫੨ ਈ:)। |
| ਜੋਤੀ ਜੋਤ ਸਮਾਉਣ ਦਾ ਅਸਥਾਨ | : | ਸ੍ਰੀ ਖਡੂਰ ਸਾਹਿਬ। |
| ਹਕੂਮਤ | : | ਹੁਮਾਯੂੰ ਬਾਦਸ਼ਾਹ, ਸੇਰਸ਼ਾਹ ਸੂਰੀ। |
| ਮੁਖ ਅਸਥਾਨ | : | ਸ੍ਰੀ ਖਡੂਰ ਸਾਹਿਬ। |

(੩)

## (ਧੰਨ-ਧੰਨ ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ )

| | | |
|---|---|---|
| ਨਾਮ | : | ਧੰਨ-ਧੰਨ ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ । |
| ਵੰਸ਼ | : | ਭੱਲੇ । |
| ਪਿਤਾ ਜੀ | : | ਬਾਬਾ ਤੇਜਭਾਨ ਜੀ । |
| ਮਾਤਾ ਜੀ | : | ਲਛਮੀ ਜੀ (ਰੂਪ ਕੌਰ ਜੀ ਗਿਲਵਾਲੀ ਪਿੰਡ ਤੋਂ) । |
| ਅਵਤਾਰ ਧਾਰਨ ਸਥਾਨ | : | ਪਿੰਡ ਬਾਸਰਕੇ (ਸੰਨ੍ਹ ਸਾਹਿਬ) ਜ਼ਿਲ੍ਹਾ ਅੰਮ੍ਰਿਤਸਰ । |
| ਅਵਤਾਰ ਧਾਰਨ ਸੰਮਤ | : | ੧੫੨੬ ਬਿ: ਵੈਸਾਖ ਸੁਦੀ ਚੌਦਸ (੦੫-੦੫-੧੪੬੯ ਈ:) । |
| ਮਹਲ | : | ਮਾਤਾ ਰਾਮੋ ਜੀ । |
| ਸੰਤਾਨ | : | ਬਾਬਾ ਮੋਹਨ ਜੀ , ਬਾਬਾ ਮੋਹਰੀ ਜੀ , ਬੀਬੀ ਦਾਨੀ ਜੀ , ਬੀਬੀ ਭਾਨੀ ਜੀ । |
| ਗੁਰਤਾਗੱਦੀ | : | ੧੬੦੯ ਬਿ: ਚੇਤ੍ਰ ਸੁਦੀ ਏਕਮ, (੨੫-੦੩-੧੫੫੨ ਈ:) ਖਡੂਰ ਸਾਹਿਬ । |
| ਕੁੱਲ ਉਮਰ | : | ੧੦੫ ਸਾਲ, ੪ ਮਹੀਨੇ, ੧ ਦਿਨ । |
| ਜੋਤੀ ਜੋਤ ਸਮਾਉਣ ਦਾ ਸਮਾਂ | : | ੧੬੩੧ ਬਿ: ਭਾਦਰੋਂ ਸੁਦੀ ਪੂਰਨਮਾਸ਼ੀ (੦੧-੧੦-੧੫੭੪ ਈ:) । |
| ਜੋਤੀ ਜੋਤ ਸਮਾਉਣ ਦਾ ਅਸਥਾਨ | : | ਸ੍ਰੀ ਗੋਇੰਦਵਾਲ ਸਾਹਿਬ । |
| ਹਕੂਮਤ | : | ਹੁਮਾਯੂੰ ਅਤੇ ਅਕਬਰ ਬਾਦਸ਼ਾਹ । |
| ਮੁੱਖ ਅਸਥਾਨ | : | ਸ੍ਰੀ ਗੋਇੰਦਵਾਲ ਸਾਹਿਬ । |

(੪)

## (ਧੰਨ-ਧੰਨ ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ )

| | | |
|---|---|---|
| ਨਾਮ | : | ਧੰਨ-ਧੰਨ ਸਾਹਿਬ ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ। |
| ਵੰਸ਼ | : | ਸੋਢੀ। |
| ਪਿਤਾ ਜੀ | : | ਬਾਬਾ ਹਰਿਦਾਸ ਜੀ। |
| ਮਾਤਾ ਜੀ | : | ਦਇਆ ਕੌਰ ਜੀ (ਖੇਮ ਕੌਰ ਜੀ)। |
| ਅਵਤਾਰ ਧਾਰਨ ਸਥਾਨ | : | ਚੂਨਾ ਮੰਡੀ ਲਾਹੌਰ। |
| ਅਵਤਾਰ ਧਾਰਨ ਸੰਮਤ | : | ੧੫੯੧ ਬਿ: ਕੱਤਕ ਵਦੀ ਦੂਜ (੦੨-੧੧-੧੫੩੪ ਈ:)। |
| ਮਹਲ | : | ਮਾਤਾ ਭਾਨੀ ਜੀ। |
| ਸੰਤਾਨ | : | ਬਾਬਾ ਪ੍ਰਿਥੀ ਚੰਦ ਜੀ, ਬਾਬਾ ਮਹਾਂਦੇਵ ਜੀ,<br>ਸ੍ਰੀ ਗੁਰੂ ਅਰਜਨ ਦੇਵ ਜੀ। |
| ਗੁਰਤਾਗੱਦੀ | : | ੧੬੩੧ ਬਿ: ਭਾਦਰੋਂ ਸੁਦੀ ਤਰੌਦਸੀ (੨੯-੦੯-੧੫੭੪ ਈ:)<br>ਸ੍ਰੀ ਗੋਇੰਦਵਾਲ ਸਾਹਿਬ। |
| ਕੁੱਲ ਉਮਰ | : | ੪੭ ਸਾਲ, ੧੬ ਦਿਨ। |
| ਜੋਤੀ ਜੋਤ ਸਮਾਉਣ ਦਾ ਸਮਾਂ | : | ੧੬੩੮ ਬਿ: ਭਾਦਰੋਂ ਸੁਦੀ ਤੀਜ (੧੯-੦੯-੧੫੮੧ ਈ:)। |
| ਜੋਤੀ ਜੋਤ ਸਮਾਉਣ ਦਾ ਅਸਥਾਨ | : | ਸ੍ਰੀ ਗੋਇੰਦਵਾਲ ਸਾਹਿਬ। |
| ਹਕੂਮਤ | : | ਹੁਮਾਯੂੰ ਅਤੇ ਅਕਬਰ ਬਾਦਸ਼ਾਹ। |
| ਮੁੱਖ ਅਸਥਾਨ | : | ਸ੍ਰੀ ਹਰਿਮੰਦਰ ਸਾਹਿਬ (ਅੰਮ੍ਰਿਤਸਰ)। |

(੫)

## (ਧੰਨ-ਧੰਨ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ)

| | | |
|---|---|---|
| ਨਾਮ | : | ਧੰਨ-ਧੰਨ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ। |
| ਵੰਸ਼ | : | ਸੋਢੀ। |
| ਪਿਤਾ ਜੀ | : | ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ। |
| ਮਾਤਾ ਜੀ | : | ਭਾਨੀ ਜੀ । |
| ਅਵਤਾਰ ਧਾਰਨ ਸਥਾਨ | : | ਸ੍ਰੀ ਗੋਇੰਦਵਾਲ ਸਾਹਿਬ। |
| ਅਵਤਾਰ ਧਾਰਨ ਸੰਮਤ | : | ੧੬੨੦ ਬਿ: ਵੈਸਾਖ ਵਦੀ ਸਪਤਮੀ (੧੪-੦੪-੧੫੬੩ ਈ:)। |
| ਮਹਲ | : | ਮਾਤਾ ਗੰਗਾ ਜੀ। |
| ਸੰਤਾਨ | : | ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ। |
| ਗੁਰਤਾਗੱਦੀ | : | ੧੬੩੮ ਬਿ: ਭਾਦਰੋਂ ਸੁਦੀ ਦੂਜ (੧੮-੦੯-੧੫੮੧ ਈ:) ਸ੍ਰੀ ਗੋਇੰਦਵਾਲ ਸਾਹਿਬ। |
| ਕੁੱਲ ਉਮਰ | : | ੪੨ ਸਾਲ, ੧ ਮਹੀਨਾ, ੨੭ ਦਿਨ । |
| ਜੋਤੀ ਜੋਤ ਸਮਾਉਣ ਦਾ ਸਮਾਂ | : | ੧੬੬੩ ਬਿ: ਜੇਠ ਸੁਦੀ ਚੌਥ (੨੫-੦੫-੧੬੦੫ ਈ: )। |
| ਜੋਤੀ ਜੋਤ ਸਮਾਉਣ ਦਾ ਅਸਥਾਨ | : | ਗੁਰਦੁਆਰਾ ਡੇਰਾ ਸਾਹਿਬ (ਰਾਵੀ ਕੰਢੇ) ਲਾਹੌਰ। |
| ਹਕੂਮਤ | : | ਅਕਬਰ ਬਾਦਸ਼ਾਹ ਅਤੇ ਜਹਾਂਗੀਰ ਬਾਦਸ਼ਾਹ। |
| ਮੁੱਖ ਅਸਥਾਨ | : | ਸ੍ਰੀ ਤਰਨਤਾਰਨ ਸਾਹਿਬ। |

(੬)

## (ਧੰਨ-ਧੰਨ ਸ੍ਰੀ ਗੁਰੂ ਤੇਗ ਬਹਾਦਰ ਜੀ ਮਹਾਰਾਜ)

| | | |
|---|---|---|
| ਨਾਮ | : | ਧੰਨ-ਧੰਨ ਸ੍ਰੀ ਗੁਰੂ ਤੇਗ ਬਹਾਦਰ ਜੀ ਮਹਾਰਾਜ। |
| ਵੰਸ਼ | : | ਸੋਢੀ। |
| ਪਿਤਾ ਜੀ | : | ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ। |
| ਮਾਤਾ ਜੀ | : | ਨਾਨਕੀ ਜੀ । |
| ਅਵਤਾਰ ਧਾਰਨ ਸਥਾਨ | : | ਗੁਰਦੁਆਰਾ ਗੁਰੂ ਕੇ ਮਹਿਲ (ਸ੍ਰੀ ਅੰਮ੍ਰਿਤਸਰ ਸਾਹਿਬ) । |
| ਅਵਤਾਰ ਧਾਰਨ ਸੰਮਤ | : | ੧੬੭੮ ਬਿ: ਵੈਸਾਖ ਵਦੀ ਪੰਚਮੀ (੧੨-੦੪-੧੬੨੧ ਈ:)। |
| ਮਹਲ | : | ਮਾਤਾ ਗੁਜਰੀ ਜੀ। |
| ਸੰਤਾਨ | : | ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਾਹਿਬ। |
| ਗੁਰਤਾਗੱਦੀ | : | ੧੭੨੧ ਬਿ: ਚੇਤਰ ਸੁਦੀ ਚੌਦਸ (੦੬-੦੪-੧੬੬੪ ਈ:)। |
| ਕੁੱਲ ਉਮਰ | : | ੫੩ ਸਾਲ, ੭ ਮਹੀਨੇ, ੧੫ ਦਿਨ। |
| ਜੋਤੀ ਜੋਤ ਸਮਾਉਣ ਦਾ ਸਮਾਂ | : | ੧੭੩੨ ਬਿ: ਮੱਘਰ ਸੁਦੀ ਪੰਚਮੀ (੧੯-੧੨-੧੬੭੫ ਈ:)। |
| ਜੋਤੀ ਜੋਤ ਸਮਾਉਣ ਦਾ ਅਸਥਾਨ | : | ਚਾਂਦਨੀ ਚੌਂਕ (ਦਿੱਲੀ)। |
| ਹਕੂਮਤ | : | ਔਰੰਗਜ਼ੇਬ ਬਾਦਸ਼ਾਹ। |
| ਮੁੱਖ ਅਸਥਾਨ | : | ਬਾਬਾ ਬਕਾਲਾ, ਸੀਸ ਗੰਜ ਸਾਹਿਬ (ਦਿੱਲੀ)। |

੧ੴ ਸਤਿਗੁਰ ਪ੍ਰਸਾਦਿ ॥

# ੧੫ ਭਗਤਾਂ ਦੇ ਜੀਵਨ ਦਾ ਵੇਰਵਾ

## (੧)

## ਭਗਤ ਕਬੀਰ ਜੀ

| | | |
|---|---|---|
| ਨਾਮ | : | ਭਗਤ ਕਬੀਰ ਜੀ। |
| ਜਨਮ ਤਰੀਕ | : | ੧੩੯੮ ਈ: । |
| ਜਨਮ ਅਸਥਾਨ | : | ਕਾਸ਼ੀ (ਬਨਾਰਸ) ਨੇੜੇ ਲਹਿਰ ਤਲਾਉ । |
| ਪਿਤਾ ਜੀ | : | ਨੀਰੂ ਜੁਲਾਹਾ ਜੀ। |
| ਮਾਤਾ ਜੀ | : | ਨੀਮਾ ਜੀ। |
| ਸੁਪਤਨੀ | : | ਮਾਤਾ ਲੋਈ ਜੀ। |
| ਸੰਤਾਨ | : | ਕਮਾਲਾ, ਕਮਾਲੀ। |
| ਗੁਰ ਦੀਖਿਆ | : | ਭਗਤ ਰਾਮਾਨੰਦ ਜੀ। |
| ਜੋਤੀ ਜੋਤਿ | : | ੧੫੧੮ ਈ: (ਮਗਹਰ) । |
| ਮੁੱਖ ਅਸਥਾਨ | : | ਕਬੀਰ ਚੌਰਾ। |

## (੨)

## ਭਗਤ ਰਵਿਦਾਸ ਜੀ

| | | |
|---|---|---|
| ਨਾਮ | : | ਭਗਤ ਰਵਿਦਾਸ ਜੀ। |
| ਜਨਮ ਤਰੀਕ | : | ੧੩੭੮ ਈ: । |
| ਜਨਮ ਅਸਥਾਨ | : | ਕਾਸ਼ੀ (ਬਨਾਰਸ)। |
| ਪਿਤਾ ਜੀ | : | ਰਾਮ੍ਹ (ਸੰਤੋਖਾ ਜੀ)। |
| ਮਾਤਾ ਜੀ | : | ਕਰਮਾ ਦੇਵੀ (ਦਿਆਰੀ ਜੀ)। |
| ਗੁਰੂ ਦੀਖਿਆ | : | ਭਗਤ ਰਾਮਾਨੰਦ ਜੀ। |
| ਜੋਤੀ ਜੋਤਿ | : | ੧੫੨੯ ਈ: (ਕਾਸ਼ੀ)। |
| ਕੁੱਲ ਉਮਰ | : | ੧੫੧ ਸਾਲ। |

(੩)

## ਭਗਤ ਨਾਮਦੇਵ ਜੀ

| | | |
|---|---|---|
| ਨਾਮ | : | ਭਗਤ ਨਾਮਦੇਵ ਜੀ। |
| ਜਨਮ ਤਰੀਕ | : | ੧੨੭੦ ਈ: । |
| ਜਨਮ ਅਸਥਾਨ | : | ਪਿੰਡ ਨਰਸੀ ਬਾਹਮਨੀ (ਮਹਾਰਾਸ਼ਟਰ)। |
| ਪਿਤਾ ਜੀ | : | ਦਾਮਸ਼ੇਟੀ ਜੀ। |
| ਮਾਤਾ ਜੀ | : | ਗੋਨਾ ਬਾਈ ਜੀ। |
| ਸੁਪਤਨੀ | : | ਰਾਜਾ ਬਾਈ ਜੀ। |
| ਸੰਤਾਨ | : | ੪ ਪੁੱਤਰ ਅਤੇ ੧ ਪੁੱਤਰੀ। |
| ਗੁਰੂ ਦੀਖਿਆ | : | ਗਿਆਨ ਦੇਵ ਜੀ । |
| ਜੋਤੀ ਜੋਤਿ | : | ੧੩੫੦ ਈ: (ਪਿੰਡ ਘੁਮਾਣ, ਗੁਰਦਾਸਪੁਰ) । |

(੪)

## ਭਗਤ ਸੇਖ ਫਰੀਦ ਜੀ

| | | |
|---|---|---|
| ਨਾਮ | : | ਭਗਤ ਸੇਖ ਫਰੀਦ ਜੀ (ਸ਼ਕਰਗੰਜ) । |
| ਜਨਮ ਤਰੀਕ | : | ੧੧੭੩ ਈ: । |
| ਜਨਮ ਅਸਥਾਨ | : | ਖੇਤਵਾਲ, ਜ਼ਿਲ੍ਹਾ ਮੁਲਤਾਨ (ਪਕਿਸਤਾਨ) । |
| ਪਿਤਾ ਜੀ | : | ਸੇਖ ਜਲਾਲ ਦੀਨ ਸੁਲੇਮਾਨ ਜੀ । |
| ਮਾਤਾ ਜੀ | : | ਮਰੀਅਮ ਜੀ । |
| ਗੁਰੂ ਦੀਖਿਆ | : | ਖਵਾਜ਼ਾ ਪੀਰ ਬਖਤਿਆਰ ਕਾਕੀ ਜੀ । |
| ਜੋਤੀ ਜੋਤਿ | : | ੧੨੬੬ ਈ: । |

## (੫)

## ਭਗਤ ਧੰਨਾ ਜੀ

| | | |
|---|---|---|
| ਨਾਮ | : | ਭਗਤ ਧੰਨਾ ਜੀ। |
| ਜਨਮ ਤਰੀਕ | : | ੧੪੧੫ ਈ: । |
| ਜਨਮ ਅਸਥਾਨ | : | ਪਿੰਡ ਧੁਆਨ, ਇਲਾਕਾ ਟਾਂਕ (ਰਾਜਸਥਾਨ) । |
| ਜੋਤੀ ਜੋਤਿ | : | ੧੪੭੫ ਈ: । |
| ਕੁੱਲ ਉਮਰ | : | ੬੦ ਸਾਲ । |

## (੬)

## ਭਗਤ ਬੇਣੀ ਜੀ

| | | |
|---|---|---|
| ਨਾਮ | : | ਭਗਤ ਬੇਣੀ ਜੀ (ਬ੍ਰਹਮ ਭਾਟ ਬੇਣੀ ਜੀ)। |
| ਜਨਮ ਤਰੀਕ | : | ੧੬੭੦ ਈ: । |
| ਜਨਮ ਸਥਾਨ | : | ਅਸਨੀ। |

## (੭)

## ਭਗਤ ਭੀਖਨ ਜੀ

| | | |
|---|---|---|
| ਨਾਮ | : | ਭਗਤ ਭੀਖਨ ਜੀ। |
| ਜਨਮ ਤਰੀਕ | : | ੧੪੮੦ ਈ: । |
| ਜਨਮ ਅਸਥਾਨ | : | ਕੋਕਰੀ (ਨਜ਼ਦੀਕ ਲਖਨਊ)। |
| ਗੁਰੂ ਦੀਖਿਆ | : | ਸਯਦ ਮੀਰ ਇਬਰਾਹਿਮ ਜੀ। |
| ਜੋਤੀ ਜੋਤਿ | : | ੧੫੭੩ ਈ: । |

## (੮)

## ਭਗਤ ਸਧਨਾ ਜੀ

| | | |
|---|---|---|
| ਨਾਮ | : | ਭਗਤ ਸਧਨਾ ਜੀ। |
| ਜਨਮ ਤਰੀਕ | : | ੧੧੮੦ ਈ: । |
| ਜਨਮ ਅਸਥਾਨ | : | ਪਿੰਡ ਸਹਿਵਾਲ (ਹੈਦਰਾਬਾਦ ਸਿੰਧ)। |
| ਜੋਤੀ ਜੋਤਿ | : | ਸਰਹਿੰਦ। |

## (੯)

## ਭਗਤ ਪੀਪਾ ਜੀ

| | | |
|---|---|---|
| ਨਾਮ | : | ਭਗਤ ਪੀਪਾ ਜੀ। |
| ਜਨਮ ਤਰੀਕ | : | ੧੪੨੬ ਈ: । |
| ਜਨਮ ਅਸਥਾਨ | : | ਗਗਨੌਰ (ਨਜ਼ਦੀਕ ਕੋਟਾ ਰਾਜਸਥਾਨ)। |
| ਗੁਰੂ ਦੀਖਿਆ | : | ਭਗਤ ਰਾਮਾਨੰਦ ਜੀ। |
| ਜੋਤੀ ਜੋਤਿ | : | ੧੫੬੨ ਈ: । |
| ਕੁੱਲ ਉਮਰ | : | ੧੩੬ ਸਾਲ। |

## (੧੦)

## ਭਗਤ ਤ੍ਰਿਲੋਚਨ ਜੀ

| | | |
|---|---|---|
| ਨਾਮ | : | ਭਗਤ ਤ੍ਰਿਲੋਚਨ ਜੀ। |
| ਜਨਮ ਤਰੀਕ | : | ੧੨੬੭ ਈ: । |
| ਜਨਮ ਅਸਥਾਨ | : | ਬਾਰਸੀ (ਮਹਾਰਾਸ਼ਟਰ)। |
| ਜੋਤੀ ਜੋਤਿ | : | ੧੩੩੫ ਈ: । |

(੧੧)

## ਭਗਤ ਰਾਮਾਨੰਦ ਜੀ

| | | |
|---|---|---|
| ਨਾਮ | : | ਭਗਤ ਰਾਮਾਨੰਦ ਜੀ। |
| ਜਨਮ ਤਰੀਕ | : | ੧੩੬੬ ਈ: । |
| ਜਨਮ ਅਸਥਾਨ | : | ਕਾਸ਼ੀ (ਬਨਾਰਸ)। |
| ਪਿਤਾ ਜੀ | : | ਭੂਰਿ ਕਰਮਾ ਜੀ। |
| ਮਾਤਾ ਜੀ | : | ਸ੍ਰੀ ਮਤੀ ਸੁਸ਼ੀਲ ਜੀ। |
| ਗੁਰੂ ਦੀਖਿਆ | : | ਰਾਘਵਾਨੰਦ ਜੀ । |
| ਜੋਤੀ ਜੋਤਿ | : | ੧੪੬੭ ਈ: । |
| ਕੁੱਲ ਉਮਰ | : | ੧੦੧ ਸਾਲ । |

(੧੨)

## ਭਗਤ ਜੈਦੇਵ ਜੀ

| | | |
|---|---|---|
| ਨਾਮ | : | ਭਗਤ ਜੈਦੇਵ ਜੀ । |
| ਜਨਮ ਤਰੀਕ | : | ੧੨੦੧ ਈ: । |
| ਜਨਮ ਅਸਥਾਨ | : | ਪਿੰਡ ਕੰਨਟੁਲੀ (ਕੇਂਦੂਲੀ) ਜ਼ਿਲ੍ਹਾ ਵੀਰ ਭੂਮੀ। |
| ਪਿਤਾ ਜੀ | : | ਭੋਜਦੇਵ ਜੀ । |
| ਮਾਤਾ ਜੀ | : | ਰਾਮਦੇਵੀ (ਬਾਮਦੇਵੀ) ਜੀ । |
| ਸੁਪਤਨੀ | : | ਪਦਮਾਵਤੀ ਜੀ । |
| ਜੋਤੀ ਜੋਤਿ | : | ੧੨੭੩ ਈ: । |

(੧੩)

## ਭਗਤ ਪਰਮਾਨੰਦ ਜੀ

| | | |
|---|---|---|
| ਨਾਮ | : | ਭਗਤ ਪਰਮਾਨੰਦ ਜੀ । |
| ਜਨਮ ਤਰੀਕ | : | ੧੪੮੩ ਈ: । |
| ਜਨਮ ਅਸਥਾਨ | : | ਬਾਰਸੀ (ਮਹਾਰਾਸ਼ਟਰ) । |
| ਜੋਤੀ ਜੋਤਿ | : | ੧੫੯੩ ਈ: । |
| ਕੁੱਲ ਉਮਰ | : | ੧੧੦ ਸਾਲ । |

## (੧੪)

## ਭਗਤ ਸੂਰਦਾਸ ਜੀ

| | | |
|---|---|---|
| ਨਾਮ | : | ਭਗਤ ਸੂਰਦਾਸ ਜੀ । |
| ਜਨਮ ਤਰੀਕ | : | ੧੫੨੯ ਈ: । |
| ਜਨਮ ਅਸਥਾਨ | : | ਕਾਸ਼ੀ (ਬਨਾਰਸ) । |
| ਪਿਤਾ ਜੀ | : | ਪੰਡਿਤ ਰਵਿਦਾਸ ਜੀ । |

## (੧੫)

## ਭਗਤ ਸੈਣ ਜੀ

| | | |
|---|---|---|
| ਨਾਮ | : | ਭਗਤ ਸੈਣ ਜੀ । |
| ਜਨਮ ਤਰੀਕ | : | ੧੩੯੦ ਈ: । |
| ਜਨਮ ਅਸਥਾਨ | : | ਸੋਹਲ ਠਠੀਆ (ਜ਼ਿਲ੍ਹਾ ਅੰਮ੍ਰਿਤਸਰ) । |
| ਪਿਤਾ ਜੀ | : | ਮੁਕੰਦ ਰਾਏ ਜੀ । |
| ਮਾਤਾ ਜੀ | : | ਜੀਵਨੀ ਜੀ । |
| ਸੁਪਤਨੀ | : | ਸੁਲੱਖਣੀ ਜੀ । |
| ਗੁਰੂ ਦੀਖਿਆ | : | ਰਾਮਾਨੰਦ ਜੀ । |
| ਜੋਤੀ ਜੋਤਿ | : | ੧੪੪੦ ਈ: । |
| ਕੁੱਲ ਉਮਰ | : | ੫੦ ਸਾਲ । |



## ੧ੴ ਸਤਿਗੁਰ ਪ੍ਰਸਾਦਿ ॥
## ੪ ਗੁਰਸਿਖਾਂ ਦੇ ਜੀਵਨ ਦਾ ਵੇਰਵਾ

## (੧) ਭਾਈ ਮਰਦਾਨਾ ਜੀ

| | | |
|---|---|---|
| ਨਾਮ | : | ਭਾਈ ਮਰਦਾਨਾ ਜੀ। |
| ਜਨਮ ਤਰੀਕ | : | ੧੪੫੯ ਈ: । |
| ਜਨਮ ਅਸਥਾਨ | : | ਰਾਇ ਭੋਇ ਦੀ ਤਲਵੰਡੀ। |
| ਪਿਤਾ ਜੀ | : | ਭਾਈ ਬਦਰੇ ਜੀ। |
| ਮਾਤਾ ਜੀ | : | ਲਖੋ ਜੀ। |
| ਜੋਤੀ ਜੋਤਿ | : | ੧੫੩੪ ਈ: । |

## (੨) ਭਾਈ ਰਾਇ ਬਲਵੰਡ ਜੀ
## (੩) ਸੱਤਾ ਜੀ

ਬਾਬਾ ਪ੍ਰੇਮ ਸਿੰਘ ਸੰਤਰਵੇਂ ਅਨੁਸਾਰ ਬਲਵੰਡ ਰਜਾਦਾ ਦਾ ਪੁੱਤਰ ਸੀ ਅਤੇ ਸੱਤਾ ਬਲਵੰਡ ਦੀ ਮਾਸੀ ਦਾ ਪੁੱਤਰ ਸੀ। ਕਹਿੰਦੇ ਹਨ ਕਿ ਇਕ ਦਿਨ ਇਨ੍ਹਾਂ ਦੋਵਾਂ ਨੇ ਅੰਮ੍ਰਿਤ ਵੇਲੇ ਸ੍ਰੀ ਆਸਾ ਦੀ ਵਾਰ ਦਾ ਕੀਰਤਨ ਕਰਦੇ-ਕਰਦੇ ਭਰੇ ਦੀਵਾਨ ਵਿਚ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਮਹਾਰਾਜ ਅਤੇ ਸਮੂਹ ਸਾਧ ਸੰਗਤ ਵਿਚ ਇਕੱਠਿਆਂ ਹੀ ਸਰੀਰ ਤਿਆਗ ਦਿੱਤੇ।

## (੪) ਬਾਬਾ ਸੁੰਦਰ ਜੀ

| | | |
|---|---|---|
| ਨਾਮ | : | ਬਾਬਾ ਸੁੰਦਰ ਜੀ। |
| ਜਨਮ ਤਰੀਕ | : | ੧੫੬੦ ਈ: । |
| ਜਨਮ ਅਸਥਾਨ | : | ਗੋਇੰਦਵਾਲ। |
| ਪਿਤਾ ਜੀ | : | ਬਾਬਾ ਆਨੰਦ ਜੀ। |
| ਜੋਤੀ ਜੋਤਿ | : | ੧੬੦੩ ਈ: । |
| ਕੁਲ ਉਮਰ | : | ੪੩ ਸਾਲ। |

ੴ ਸਤਿਗੁਰ ਪ੍ਰਸਾਦਿ ॥

# ੧੭ ਭੱਟਾਂ (੧੧ ਭੱਟ) ਦੇ ਜੀਵਨ ਦਾ ਵੇਰਵਾ

ਇੱਕ ਸਮੇਂ ਬ੍ਰਹਮਪੁਰੀ ਵਿੱਚ ਬੜੀ ਸਭਾ ਲੱਗੀ ਹੋਈ ਸੀ, ਸਾਰੇ ਦੇਵਤੇ ਸ਼ਾਮਿਲ ਸਨ। ਜਦੋਂ ਵਿਸ਼ਨੂੰ ਭਗਵਾਨ ਸਭਾ ਵਿੱਚ ਆਏ ਤਾਂ ਸਭ ਦੇਵਤੇ ਉੱਠ ਕੇ ਖੜੇ ਹੋ ਗਏ। ਪਰ ਬ੍ਰਹਮਾ ਜੀ ਅਤੇ ਚਾਰੇ ਵੇਦ ਵਿਸ਼ਨੂੰ ਭਗਵਾਨ ਦੇ ਸਤਿਕਾਰ ਲਈ ਨਾ ਉੱਠੇ, ਕਿਉਂਕਿ ਉਨ੍ਹਾਂ ਨੂੰ ਹੰਕਾਰ ਸੀ, ਕਿ ਸਾਡੇ ਕਰਕੇ ਸੰਸਾਰ ਦੀ ਮਰਿਯਾਦਾ ਚੱਲ ਰਹੀ ਹੈ। ਇਹਨਾਂ ਦੇ ਖੜੇ ਨਾ ਹੋਣ ਤੇ ਭਗਵਾਨ ਵਿਸ਼ਨੂੰ ਨੇ ਵਿਚਾਰਿਆ, ਕਿ ਜੇਕਰ ਇਹਨਾਂ ਨੂੰ ਸਜ਼ਾ ਨਾ ਦਿੱਤੀ ਤਾਂ ਵੱਡੇ ਛੋਟੇ ਦਾ ਜੋ ਸਤਿਕਾਰ ਹੈ, ਉਹ ਸਭ ਮਰਿਯਾਦਾ ਵਿਗੜ ਜਾਵੇਗੀ।

ਸੰਸਾਰ ਦੀ ਮਰਿਯਾਦਾ ਨੂੰ ਕਾਇਮ ਰੱਖਣ ਲਈ, ਵਿਸ਼ਨੂੰ ਭਗਵਾਨ ਨੇ ਬ੍ਰਹਮਾ ਤੇ ਚਾਰੇ ਵੇਦਾਂ ਨੂੰ ਸ਼ਰਾਪ ਦੇ ਦਿੱਤਾ, ਕਿ ਜਾਉ ਹੰਕਾਰੀਓ, ਮਾਤ-ਲੋਕ ਤੇ ਜਾਓ। ਇਹ ਸ਼ਰਾਪ ਵਾਲੇ ਬਚਨ ਸੁਣ ਕੇ ਬ੍ਰਹਮਾ ਅਤੇ ਚਾਰੇ ਵੇਦਾਂ ਦਾ ਹੰਕਾਰ ਦੂਰ ਹੋ ਗਿਆ। ਉਹ ਕਹਿਣ ਲੱਗੇ ਆਪ ਦੇ ਬਚਨਾਂ ਅਨੁਸਾਰ ਮਾਤ-ਲੋਕ ਤੇ ਤਾਂ ਜਾਣਾ ਹੀ ਪੈਣਾ ਹੈ। ਪਰ ਇਸ ਸ਼ਰਾਪ ਦੀ ਨਵਿਰਤੀ ਕਦੋਂ ਅਤੇ ਕਿਸ ਤਰ੍ਹਾਂ ਹੋਵੇਗੀ। ਬੇਨਤੀ ਸੁਣ ਕੇ ਵਿਸ਼ਨੂੰ ਭਗਵਾਨ ਨੇ ਕਿਹਾ, ਕਿ ਕਲਯੁਗ ਵਿੱਚ ਪ੍ਰਮੇਸ਼ਰ ਦਾ ਸਰੂਪ, ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਅਵਤਾਰ ਧਾਰਨਗੇ, ਉਹਨਾਂ ਦੇ ਪੰਜਵੇਂ ਸਰੂਪ, ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦੇ ਕੋਲ ਜਾ ਕੇ ਉਹਨਾਂ ਦੀ ਅਤੇ ਪਹਿਲੇ ਗੁਰਾਂ ਦੀ ਉਸਤਤੀ ਕਰੋਗੇ ਤਾਂ ਹੀ ਤੁਹਾਡਾ ਸ਼ਰਾਪ ਤੋਂ ਛੁਟਕਾਰਾ ਹੋਵੇਗਾ।

ਵਿਸ਼ਨੂੰ ਜੀ ਦੇ ਸ਼ਰਾਪ ਕਰਕੇ ਚਾਰੇ ਵੇਦ ਅਤੇ ਪੰਜਵਾਂ ਬ੍ਰਹਮਾ ਸਾਰੇ ਹੀ ਬ੍ਰਹਮ-ਲੋਕ ਵਿੱਚੋਂ ਚਲੇ ਗਏ। ਕੁਝ ਸਮਾਂ ਪਾ ਕੇ ਚਾਰੋਂ ਵੇਦਾਂ ਨੇ ਬ੍ਰਹਮਾ ਸਹਿਤ ਕਾਸ਼ੀ ਵਿੱਚ 'ਭੱਟ' ਨਾਮ ਦੇ ਬ੍ਰਹਮਣ ਦੇ ਘਰ ਜਨਮ ਲਿਆ।

ਹਰ ਇੱਕ ਵੇਦ ਨੇ ਚਾਰ ਰੂਪ ਧਾਰਨ ਕੀਤੇ। ਇਉਂ ਚਾਰੇ ਵੇਦਾਂ ਨੇ ਸੋਲਾਂ ਰੂਪ ਧਾਰੇ ਅਤੇ ਸਤਾਰ੍ਹਵਾਂ ਬ੍ਰਹਮਾ ਜੀ ਦਾ, ਜੋ ਭਿਖਾ ਨਾਮ ਕਰਕੇ ਪ੍ਰਸਿੱਧ ਹੋਇਆ।

| | | | |
|---|---|---|---|
| (੧) | ਸਾਮ ਵੇਦ ਦੇ ਚਾਰ ਰੂਪ | : | ਜਾਲਪ, ਬਲ੍ਯ, ਹਰਬੰਸ ਅਤੇ ਮਥੁਰਾ। |
| (੨) | ਰਿਗ ਵੇਦ ਦੇ ਚਾਰ ਰੂਪ | : | ਕਲ੍ਯ, ਕਲਸਹਾਰ, ਜਲਨ ਅਤੇ ਨਲ੍ਯ। |
| (੩) | ਯਜੁਰ ਵੇਦ ਦੇ ਚਾਰ ਰੂਪ | : | ਟਲ੍ਯ, ਸਲ੍ਯ, ਜਲ੍ਯ ਅਤੇ ਭਲ੍ਯ। |
| (੪) | ਅਰਥਬਣ ਵੇਦ ਦੇ ਚਾਰ ਰੂਪ | : | ਕੀਰਤ, ਗਇੰਦ, ਦਾਸ ਅਤੇ ਗੰਗਾ। |

ਸਾਮਵੇਦ ਜਾਲਪ ਦੇਹ ਧਾਰੀ, ਬਲ ਹਰਬੰਸ ਮਥੁਰਾ ਏ ਚਾਰੀ ॥
ਰਿਗੁਵੇਦ ਸੁੰਦਰ ਤਨ ਧਾਰੇ, ਕਲ, ਕਲਸਹਾਰ ਜਲਨ ਨਲ ਚਾਰੇ ॥
ਯਜੁਰ ਬੇਦ ਬਪੁ ਚਾਰ ਬਨਾਏ, ਟਲ ਸਲ ਜਲ ਭਲ ਕਾਏ ॥
ਅਥਰਬਨ ਦੇਹ ਧਰੀ ਸੁਭ ਰੰਗਾ, ਕੀਰਤ ਗਇੰਦ ਦਾਸ ਸੁਠ ਗੰਗਾ ॥

ਇਕ-ਇਕ ਬੰਦ ਚਤੁਰ ਬਪੁ ਧਾਰੇ, ਪ੍ਰਗਟ ਨਾਮ ਤਿਨ ਕਹੋਂ ਅਸੰਸ ।
ਪੂਰਨ ਸਯਾਮ ਬੇਦ ਕੇ ਇਹ ਭੇ, ਮਥੁਰਾ, ਜਾਲਪ, ਬਲ, ਹਰਬੰਸ ।
ਪੁਨ ਰਿਗਬੇਦ-ਕਲਯ, ਜਲ ਨਲ, ਤ੍ਰੈ ਕਲ੍ਯਸਹਾਰ ਚੋਥੇ ਗਿਨਿ ਅੰਸ ।
ਭਏ ਜੁਜਰ ਕੇ- ਟਲਯ, ਸਲਯ ਧੁਨ, ਜਲਯ ਭਲਯ ਉਪਜੇ ਦਿਜ ਬੰਸ ॥੧੦॥
ਭਹੁਰ ਅਥਰਬਣ- ਦਾਸ ਰੁ ਕੀਰਤਿ, ਗਿਨਿ ਗਇੰਦ ਸਦ ਰੰਗ ਸੁਖਾਰ ।
ਕਮਲਾਸਨ ਕੋ ਭਿੱਖਾ ਨਾਮ ਸੁ, ਇਨ ਸਭਿ ਤੇ ਭਾ ਅਧਿਕ ਉਦਾਰ ।

(ਗੁਰਪ੍ਰਤਾਪ ਸੂਰਜ, ਰਾਸਿ ੩, ਅੰਸੂ ੪੮)

੧੭ ਭੱਟਾਂ ਨੇ ਮਾਤ-ਲੋਕ ਤੇ ਜਨਮ ਲਿਆ । ਬਾਅਦ ਵਿੱਚ ਇਹ ਮਾਤ-ਲੋਕ ਤੇ ਜਗ੍ਹਾ-ਜਗ੍ਹਾ ਵਿਚਰਨ ਲਗੇ । ਪੁਛਦਿਆਂ-ਪੁਛਦਿਆਂ ਪਤਾ ਲੱਗਾ ਕਿ ਨਿਰੰਕਾਰੀ ਸਤਿਗੁਰ ਨਾਨਕ ਦੇਵ ਜੀ ਮਹਾਰਾਜ ਦੀ ਗੱਦੀ ਤੇ ਪੰਜਵਾਂ ਸਰੂਪ, ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ, ਸ੍ਰੀ ਅੰਮ੍ਰਿਤਸਰ ਵਿੱਚ ਬਿਰਾਜਮਾਨ ਹਨ । ਜੋ ਜੀਵਾਂ ਦੇ ਕਲਿਆਣ ਲਈ ਪਵਿੱਤਰ ਗੁਰਬਾਣੀ ਦਾ ਜਹਾਜ਼ ਤਿਆਰ ਕਰ ਰਹੇ ਹਨ । ਇਸ ਤਰ੍ਹਾਂ ਦੇ ਬਚਨ ਸੁਣ ਕੇ ਇਹਨਾਂ ਭੱਟਾਂ ਦੇ ਮਨਾਂ ਵਿੱਚ ਕੁਝ ਵਿਸ਼ਵਾਸ ਹੋਇਆ । ਇਸ ਤਰ੍ਹਾਂ ਪੱਕਾ ਨਿਸ਼ਚਾ ਕਰਕੇ ੧੭ ਭੱਟ ਸ੍ਰੀ ਅੰਮ੍ਰਿਤਸਰ ਸਾਹਿਬ ਪਹੁੰਚੇ ।

ਅੰਮ੍ਰਿਤਸਰ ਦੀਆਂ ਸੰਗਤਾਂ ਤੋਂ ਪਤਾ ਲੱਗਾ ਕਿ ਇਸ ਵੇਲੇ ਪੰਜਵੇਂ ਪਾਤਸ਼ਾਹ ਸ੍ਰੀ ਰਾਮਸਰ ਬਿਰਾਜਮਾਨ ਹਨ । ੧੭ ਭੱਟ ਰਾਮਸਰ ਪਹੁੰਚੇ । ਸਤਿਗੁਰੂ ਮਹਾਰਾਜ ਜੀ ਨੂੰ ਨਮਸਕਾਰ ਕੀਤੀ ਅਤੇ ਨਿਮਰਤਾ ਨਾਲ ਬੇਨਤੀ ਕੀਤੀ, ਕਿ "ਹੇ ਮਹਾਰਾਜ, ਜੋ ਸਾਨੂੰ ਸ਼ਰਾਪ ਮਿਲਿਆ ਹੈ ਉਸ ਦੀ ਨਵਿਰਤੀ ਕਰੋ" । ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਕਿਹਾ, "ਸ਼ਰਾਪ ਦੀ ਨਵਿਰਤੀ ਤਾਂ ਹੋ ਸਕਦੀ ਹੈ ਜੇਕਰ ਤੁਸੀਂ ਸਾਰੇ ਹੀ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ, ਸ੍ਰੀ ਗੁਰੂ ਅੰਗਦ ਦੇਵ ਜੀ ਮਹਾਰਾਜ, ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ਅਤੇ ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਦੀ ਉਸਤਤ ਕਰੋਗੇ ।ਤਾਂ ਹੀ ਤੁਹਾਡਾ ਸ਼ਰਾਪ ਦੂਰ ਹੋਵੇਗਾ।" ਸਤਿਗੁਰਾਂ ਕੋਲੋਂ ਇਹ ਬਚਨ ਸੁਣ ਕੇ ਉਨ੍ਹਾਂ ਆਖਿਆ, "ਹੇ ਮਹਾਰਾਜ, ਤੁਸੀਂ ਆਪ ਆਪਣੇ ਪਵਿੱਤਰ ਮੁਖਾਰਬਿੰਦ ਤੋਂ ਉਸਤਤ ਕਰੋ, ਸਾਨੂੰ ਉਸਤਤ ਕਰਨ ਦੀ ਰੀਤ ਸਮਝਾਉਣਾ ਕਰੋ । ਜਿਸ ਤਰ੍ਹਾਂ ਆਪ ਜੀ ਸਮਝਾਉਗੇ ਫਿਰ ਅਸੀਂ ਉਸੇ ਤਰ੍ਹਾਂ ਉਸਤਤ ਕਰਾਂਗੇ" ।

ਫਿਰ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ, ਨੌਂ ਸਵਈਏ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਅਕਾਲ ਪੁਰਖ ਨਾਲ ਅਭੇਦ ਰੂਪ ਵਿੱਚ ਕਥਨ ਕੀਤੇ । ਅਗਲੇ ੧੧ ਸਵਯੇ ਦੇਹ ਅਧਿਆਸ ਦੀ ਨਵਿਰਤੀ, ਨਾਮ ਦੀ ਉਸਤਤ ਆਦਿ ਦੇ ਸਵਯੇ ਉਚਾਰਨ ਕੀਤੇ ।

ਇਸ ਤਰ੍ਹਾਂ ਫਿਰ ਅੱਗੇ ੧੭ ਭੱਟਾਂ ਨੇ ਚਾਰ ਗੁਰੂ ਪਹਿਲੇ ਅਤੇ ਪੰਜਵੇਂ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦੀ ਉਸਤਤ ਵਿੱਚ ੧੨੩ ਸਵਯੇ ਉਚਾਰਨ ਕੀਤੇ । ਇਸ ਤਰ੍ਹਾਂ ਸਤਿਗੁਰੂ ਦੀ ਉਸਤਤ ਕਰਕੇ ਭੱਟਾਂ ਨੇ ਆਪਣਾ ਸ਼ਰਾਪ ਬਖਸ਼ਾ ਲਿਆ ਅਤੇ ਫਿਰ ਸਚਖੰਡ ਜਾ ਬਿਰਾਜੇ ।

ਨੋਟ : ਕਈ ਵਿਦਵਾਨ ੧੧ ਭੱਟ ਮੰਨਦੇ ਹਨ, ਉਹਨਾਂ ਦਾ ਵੇਰਵਾ ਇਸ ਤਰ੍ਹਾਂ ਹੈ :

(੧) ਭੱਟ ਕਲਸਹਾਰ ਜੀ

ਆਪ ਜੀ ਭੱਟ ਭਿਖਾ ਜੀ ਦੇ ਛੋਟੇ ਭਰਾ ਚੋਖਾ ਜੀ ਦੇ ਸਪੁੱਤਰ ਸਨ।

(੨) ਭੱਟ ਗਯੰਦ ਜੀ

ਭੱਟ ਗਯੰਦ ਜੀ, ਭੱਟ ਚੋਖਾ ਜੀ ਦੇ ਸਪੁੱਤਰ ਅਤੇ ਕਲਸਹਾਰ ਜੀ ਦੇ ਛੋਟੇ ਭਰਾ ਸਨ।

(੩) ਭੱਟ ਭਿਖਾ ਜੀ

ਭੱਟ ਭਿਖਾ ਜੀ, ਭੱਟ ਰਈਆ ਜੀ ਦੇ ਸਪੁੱਤਰ ਸਨ।

(੪) ਭੱਟ ਕੀਰਤ ਜੀ

ਭੱਟ ਕੀਰਤ ਜੀ, ਭੱਟ ਭਿਖਾ ਜੀ ਦੇ ਸਪੁੱਤਰ ਸਨ।

(੫) ਭੱਟ ਮਥੁਰਾ ਜੀ

ਭੱਟ ਮਥਰਾ ਜੀ, ਭੱਟ ਭਿਖਾ ਜੀ ਦੇ ਹੋਣਹਾਰ ਸਪੁੱਤਰ ਸਨ।

(੬) ਭੱਟ ਜਾਲਪ ਜੀ

ਭੱਟ ਜਾਲਪ ਜੀ ਵੀ ਭੱਟ ਭਿਖਾ ਜੀ ਦੇ ਸਪੁੱਤਰ ਸਨ।

(੭) ਭੱਟ ਸਲ੍ਯ ਜੀ

ਭੱਟ ਸਲ੍ਯ ਜੀ, ਕਲ੍ਯ ਜੀ ਦੇ ਭਰਾ ਅਤੇ ਭਿਖਾ ਜੀ ਦੇ ਛੋਟੇ ਭਰਾ ਸੋਖੇ ਜੀ ਦੇ ਸਪੁੱਤਰ ਸਨ।

(੮) ਭੱਟ ਭਲ੍ਯ ਜੀ

ਭੱਟ ਭਲ੍ਯ ਜੀ, ਭੱਟ ਸਲ੍ਯ ਦੇ ਭਰਾ ਸੋਖੇ ਦੇ ਪੁੱਤਰ ਅਤੇ ਭੱਟ ਭਿਖਾ ਜੀ ਦੇ ਭਤੀਜੇ ਸਨ।

(੯) ਭੱਟ ਬਲ੍ਯ ਜੀ

ਭੱਟ ਬਲ੍ਯ ਜੀ, ਭੱਟ ਭਿਖਾ ਜੀ ਦੇ ਭਰਾ ਸੋਖੇ ਜੀ ਦੇ ਸਪੁੱਤਰ ਸਨ।

(੧੦) ਭੱਟ ਹਰਿਬੰਸ ਜੀ

ਭੱਟ ਹਰਿਬੰਸ ਜੀਂ ਭੱਟ ਭਿਖਾ ਜੀ ਦੇ ਭਤੀਜੇ ਅਤੇ ਗੋਖੇ ਜੀ ਦੇ ਸਪੁੱਤਰ ਸਨ।

(੧੧) ਭੱਟ ਨਲ੍ਯ ਜੀ

ਭੱਟ ਨਲ੍ਯ ਜੀ ਦੇ ਬਾਰੇ ਪੂਰੀ ਜਾਣਕਾਰੀ ਉਪਲਬਧ ਨਹੀਂ, ਪਰ ਫਿਰ ਵੀ ਇਹ ਭੱਟ ਵੀ ਇਹਨਾਂ ਦੇ ਵਿੱਚੋਂ ਹੀ ਸਨ।

ਸੰਪੂਰਨ

ਸਤਿਨਾਮੁ ਸ੍ਰੀ ਵਾਹਿਗੁਰੂ

## ੧ਓ ਸਤਿਗੁਰ ਪ੍ਰਸਾਦਿ ॥

## ੩੧ ਰਾਗਾਂ ਦਾ ਵੇਰਵਾ

### ਰਾਗੁ

ਸੰਗੀਤ ਵਿੱਚ ਰਾਗੁ ਦਾ ਸਰੂਪ ਇਵੇਂ ਲਿਖਿਆ :

ਧੁਨ ਵਿਸ਼ੇਸ਼ ਸਵਰ ਵਰਣ ਸੋ ਹੋਏ ਬਿਭੂਖਤ ਦੇਹ ॥
ਜਨ ਮਨ ਕੋ ਮੋਹਤ ਕਰੈ ਵਹੈ ਰਾਮ ਰਸ ਗ੍ਰੇਹ ॥

ਵਾਜਾ (ਹਰਮੋਨੀਅਮ,ਬੀਨਾ ਆਦਿ) ਜਾਂ ਗਲੇ ਤੋਂ ਸੱਤਾਂ ਸਵਰਾਂ ਦੇ ਸਮੇਤ ਅਤੇ ਸਥਾਈ ਸੱਤਾਂ ਸੁਰਾਂ ਦੇ ਚਾਰੇ ਵਰਨ ਤੇ ਅਲੰਕਾਰ ਜਿਸ ਵਿੱਚ ਹੋਣ ਅਤੇ ਸੁਣਨ ਵਾਲਿਆਂ ਨੂੰ ਮੋਹਿਤ ਕਰੇ ਉਸ ਨੂੰ ਰਾਗੁ ਕਹਿੰਦੇ ਹਨ ਜਾਂ ਸੁਰ, ਤਾਲ, ਲੈਅ ਨਾਲ ਮਿਲੀ ਹੋਈ ਜਿਹੜੀ ਧੁਨ ਹੋਵੇ ਉਸ ਨੂੰ ਰਾਗੁ ਕਹਿੰਦੇ ਹਨ। ਮੁੱਖ ੬ ਰਾਗੁ ਹਨ। ਜਿਹਨਾਂ ਨੂੰ ਪੁਰਖ ਕਿਹਾ ਜਾਂਦਾ ਹੈ। ਪੁਰਖ ਲਿੰਗ ਅਤੇ ਹੋਰ ਇਸਤਰੀ ਰਾਗਨੀਆਂ ਅਤੇ ਪੁੱਤਰ ਰਾਗੁ ,ਇਵੇਂ ਹੀ ਨੂੰਹਾਂ ਰਾਗਨੀਆਂ ਆਦਿ ਦਾ ਵਿਸ਼ਾਲ ਸੰਗੀਤ ਰਾਗੁ ਪਰਿਵਾਰ ਦਾ ਪ੍ਰਕਰਣ ਆਪਾਂ ਰਾਗੁਮਾਲਾ ਵਿੱਚੋਂ ਦਰਸ਼ਨ ਕਰ ਸਕਦੇ ਹਾਂ।

ਇਹਨਾਂ ੩੧ ਰਾਗਾਂ ਦੇ ਸਰੂਪ ਸੰਗੀਤ ਅਨੁਸਾਰ ਇਸ ਤਰ੍ਹਾਂ ਹਨ :-

## (੧)
## ਸਿਰੀ ਰਾਗੁ (ਪਹਿਲਾ) ਅੰਗ ੧੪

| | | |
|---|---|---|
| ਸੁਰ | : | ਆਰੋਹ ਵਿੱਚ ਗੰਧਾਰ ਤੇ ਧੈਵਤ ਵਰਜਿਤ, ਰਿਸ਼ਭ ਧੈਵਤ ਕੋਮਲ, ਮਧਿਅਮ ਤੀਵਰ, ਬਾਕੀ ਸਾਰੇ ਸ਼ੁੱਧ। |
| ਥਾਟ | : | ਪੂਰਵੀ। |
| ਜਾਤੀ | : | ਔੜਵ-ਸੰਪੂਰਨ। |
| ਵਾਦੀ | : | ਰਿਸ਼ਭ। |
| ਸੰਵਾਦੀ | : | ਪੰਚਮ। |
| ਸਮਾਂ | : | ਸੰਧੀ ਪ੍ਰਕਾਸ਼ (ਸ਼ਾਮ ਦਾ ਸਮਾਂ)। |
| ਅਰੋਹ | : | ਸ ਰੁੇ, ਮ' ਪ, ਨੀ ਸਂ। |
| ਅਵਰੋਹ | : | ਸਂ ਨੀ ਧੁ ਪ, ਮ' ਗ ਰੁੇ, ਸ। |
| ਮੁੱਖ ਅੰਗ | : | ਸ, "ਰੁੇ, "ਰੁੇ, ਪ, ਪ ਮ' ਗ "ਰੁੇ, "ਰੁੇ, ਸ। |

## (੨)
## ਰਾਗੁ ਮਾਝ (ਦੂਜਾ) ਅੰਗ ੯੪

| | | |
|---|---|---|
| ਸੁਰ | : | ਦੋਵੇਂ ਗੰਧਾਰ ਦੋਵੇਂ ਨਿਸ਼ਾਦ, ਬਾਕੀ ਸ਼ੁੱਧ, ਅਰੋਹ ਵਿਚ ਗੰਧਾਰ ਤੇ ਧੈਵਤ ਵਰਜਿਤ। |
| ਥਾਟ | : | ਖਮਾਜ। |
| ਜਾਤੀ | : | ਔੜਵ- ਸੰਪੂਰਨ। |
| ਵਾਦੀ | : | ਰਿਸ਼ਭ। |
| ਸੰਵਾਦੀ | : | ਪੰਚਮ। |
| ਸਮਾਂ | : | ਰਾਤ ਦਾ ਪਹਿਲਾ ਪਹਿਰ। |
| ਆਰੋਹ | : | ਸ ਰੇ, ਮ ਪ, ਨੀ ਸਂ। |
| ਅਵਰੋਹ | : | ਸਂ ਨੁ੍ਹੀ ਧ ਪ, ਧ ਮ ਗ ਮ, ਰੇ ਪ ਗੁ ਰੇ, ਗੁ ਸ ਰੇ ਨ਼ੀ ਸ। |
| ਮੁੱਖ ਅੰਗ | : | ਪ, ਧ ਮ ਗ ਮ, ਰੇ ਪ, ਮ ਗੁ ਰੇ, ਗੁ ਸ ਰੇ ਨ਼ੀ ਸਂ। |

## (੩)
## ਰਾਗੁ ਗਉੜੀ (ਤੀਜੀ) ਅੰਗ ੧੫੧

| | | |
|---|---|---|
| ਸੁਰ | : | ਰਿਸ਼ਭ ਅਤੇ ਧੈਵਤ ਕੋਮਲ, ਬਾਕੀ ਸ਼ੁੱਧ, ਅਰੋਹ ਵਿਚ ਗੰਧਾਰ ਤੇ ਧੈਵਤ ਵਰਜਿਤ। |
| ਥਾਟ | : | ਭੈਰਵ। |
| ਜਾਤੀ | : | ਔੜਵ- ਸੰਪੂਰਨ। |
| ਵਾਦੀ | : | ਰਿਸ਼ਭ। |
| ਸੰਵਾਦੀ | : | ਪੰਚਮ। |
| ਸਮਾਂ | : | ਸ਼ਾਮ (ਰਾਤ ਦਾ ਪਹਿਲਾ ਪਹਿਰ)। |
| ਆਰੋਹ | : | ਸ,ਰੁੇ ਗ ਰੁੇ, ਮ ਪ, ਨੀ ਸਂ। |
| ਅਵਰੋਹ | : | ਸਂ ਨੀ ਧੁ ਮ ਪ, ਧੁ ਪ ਮ ਗ, ਰੁੇ ਗ ਰੁੇ, ਸ ਨ਼ੀ, ਸ। |
| ਮੁੱਖ ਅੰਗ | : | ਮ ਧੁ ਪ, ਧੁ ਮ ਪ ਮ ਗ ਰੁੇ, ਗ ਰੁੇ ਸ ਨ਼ੀ, ਸ। |

## (੪)
## ਰਾਗੁ ਆਸਾ (ਚੌਥੀ) ਅੰਗ ੩੪੭

| | | |
|---|---|---|
| ਸੁਰ | : | ਆਰੋਹ ਵਿਚ ਗੰਧਾਰ ਤੇ ਨਿਸ਼ਾਦ ਵਰਜਿਤ, ਬਾਕੀ ਸਾਰੇ ਸ਼ੁੱਧ । |
| ਥਾਟ | : | ਬਿਲਾਵਲ ॥ |
| ਜਾਤੀ | : | ਔੜਵ- ਸੰਪੂਰਨ ॥ |
| ਵਾਦੀ | : | ਮਧਿਅਮ ॥ |
| ਸੰਵਾਦੀ | : | ਸ਼ੜਜ ॥ |
| ਸਮਾਂ | : | ਸਵੇਰ ਅਤੇ ਸ਼ਾਮ ਦਾ ਸੰਧੀ ਪ੍ਰਕਾਸ਼ ॥ |
| ਆਰੋਹ | : | ਸ,ਰੇ ਮ, ਪ,ਧ ਸਂ ॥ |
| ਅਵਰੋਹ | : | ਸਂ ਨੀ ਧ ਪ, ਮ, ਗ ਰੇ ਸ ਰੇ ਗ ਸ ॥ |
| ਮੁਖ ਅੰਗ | : | ਰੇ ਮ, ਪ, ਧ ਸਂ, ਨੀ ਧ ਪ ਮ, ਗ ਸ ਰੇ ਗ ਸ ॥ |

## (੫)
## ਰਾਗੁ ਗੂਜਰੀ (ਪੰਜਵੀਂ) ਅੰਗ ੪੮੯

| | | |
|---|---|---|
| ਸੁਰ | : | ਰਿਸ਼ਭ, ਗੰਧਾਰ ਅਤੇ ਧੈਵਤ ਕੋਮਲ, ਮਧਿਅਮ ਤੀਵਰ, ਬਾਕੀ ਸਭ ਸ਼ੁੱਧ । |
| ਵਰਜਿਤ ਸਵਰ | : | ਪੰਚਮ । |
| ਥਾਟ | : | ਤੋੜੀ । |
| ਜਾਤੀ | : | ਸ਼ਾੜਵ- ਸ਼ਾੜਵ । |
| ਵਾਦੀ | : | ਧੈਵਤ । |
| ਸੰਵਾਦੀ | : | ਰਿਸ਼ਭ । |
| ਸਮਾਂ | : | ਦਿਨ ਦਾ ਦੂਸਰਾ ਪਹਿਰ । |
| ਆਰੋਹ | : | ਸ ਰੇ, ਗ ਮ' ਧ, ਨੀ ਸਂ । |
| ਅਵਰੋਹ | : | ਸਂ ਨੀ ਧ, ਮ' ਗ ਰੇ, ਗ ਰੇ ਸ |
| ਮੁੱਖ ਅੰਗ | : | ਧ, ਮ' ਧ, ਨੀ ਧ, ਮ' ਧ ਮ' ਗ ਰੇ, ਰੇ ਗ ਰੇ ਸ । |

## (੬)
## ਰਾਗੁ ਦੇਵਗੰਧਾਰੀ (ਛੇਵੀਂ) ਅੰਗ ੫੨੭

| | | |
|---|---|---|
| ਸੁਰ | : | ਦੋਵੇਂ ਧੈਵਤ, ਦੋਵੇਂ ਨਿਸ਼ਾਦ, ਬਾਕੀ ਸਾਰੇ ਸ਼ੁੱਧ। |
| ਵਰਜਿਤ ਸੁਰ | : | ਆਰੋਹ ਵਿਚ 'ਗ' ਤੇ 'ਨੀ'। |
| ਥਾਟ | : | ਬਿਲਾਵਲ (ਆਸਾਵਰੀ ਅੰਗ)। |
| ਜਾਤੀ | : | ਔੜਵ-ਸੰਪੂਰਨ। |
| ਵਾਦੀ | : | ਮਧਿਅਮ। |
| ਸੰਵਾਦੀ | : | ਸ਼ੜਜ। |
| ਸਮਾਂ | : | ਦਿਨ ਦਾ ਦੂਜਾ ਪਹਿਰ। |
| ਆਰੋਹ | : | ਸ ਰੇ ਮ, ਪ ਧ ਸਂ। |
| ਅਵਰੋਹ | : | ਸਂ ਨੀ ਧ ਪ, ਮ ਪ, ਧੁ ਨੁੀ ਧੁ ਪ, ਮ ਗ ਰੇ ਸ। |
| ਮੁੱਖ ਅੰਗ | : | ਧੁ ਨੁੀ ਧੁ ਪ, ਮ ਗ, ਸ ਰੇ ਮ, ਗ ਸ ਰੇ ਗ ਸ। |

## (੭)
## ਰਾਗੁ ਬਿਹਾਗੜਾ (ਸੱਤਵਾਂ) ਅੰਗ ੫੩੭

| | | |
|---|---|---|
| ਸੁਰ | : | ਆਰੋਹ ਵਿਚ 'ਰੇ' ਅਤੇ 'ਧ' ਵਰਜਿਤ, ਦੋਵੇਂ ਨਿਸ਼ਾਦ, ਬਾਕੀ ਸ਼ੁੱਧ। |
| ਥਾਟ | : | ਬਿਲਾਵਲ। |
| ਜਾਤੀ | : | ਔੜਵ- ਸੰਪੂਰਨ। |
| ਵਾਦੀ | : | ਗੰਧਾਰ। |
| ਸੰਵਾਦੀ | : | ਨਿਸ਼ਾਦ। |
| ਸਮਾਂ | : | ਰਾਤ ਦਾ ਦੂਜਾ ਪਹਿਰ। |
| ਆਰੋਹ | : | ਨੁੀ ਸ ਗ, ਮ ਪ ਨੀ, ਸਂ। |
| ਅਵਰੋਹ | : | ਸਂ ਨੀ, ਧ ਪ, ਨੁੀ ਧ ਪ, ਧ ਗ ਮ ਗ, ਰੇ ਸ। |
| ਮੁੱਖ ਅੰਗ | : | ਗ ਮ ਪ, ਨੁੀ ਧ ਪ, ਧ ਗ ਮ ਗ, ਰੇ ਸ। |

## (੮)
## ਰਾਗੁ ਵਡਹੰਸ (ਅੱਠਵਾਂ) ਅੰਗ ੫੫੭

| | | |
|---|---|---|
| ਸੁਰ | : | ਆਰੋਹ ਵਿਚ ਗੰਧਾਰ ਵਰਜਿਤ, ਦੋਨੋਂ ਨਿਸ਼ਾਦ, ਬਾਕੀ ਸਾਰੇ ਸ਼ੁੱਧ । |
| ਥਾਟ | : | ਖਮਾਜ । |
| ਜਾਤੀ | : | ਸ਼ਾੜਵ- ਸੰਪੂਰਨ । |
| ਵਾਦੀ | : | ਪੰਚਮ । |
| ਸੰਵਾਦੀ | : | ਰਿਸ਼ਭ । |
| ਸਮਾਂ | : | ਦੁਪਹਿਰ ਦਾ । |
| ਆਰੋਹ | : | ਸ ਰੇ ਮ ਪ, ਧ ਨੁੀ ਪ, ਨੀ ਸਂ । |
| ਅਵਰੋਹ | : | ਸਂ ਨੁੀ ਪ, ਧ ਮ ਗ ਰੇ, ਸ ਨ਼ੀ ਸ । |
| ਮੁਖ ਅੰਗ | : | ਸ ਰੇ ਮ ਪ ਨੁੀ ਪ, ਧ ਮ ਗ ਰੇ, ਸ ਨ਼ੀ ਪ਼ ਨ਼ੀ ਸ ॥ |

## (੯)
## ਰਾਗੁ ਸੋਰਠਿ (ਨੌਂਵਾਂ) ਅੰਗ ੫੯੫

| | | |
|---|---|---|
| ਸੁਰ | : | ਦੋਵੇਂ ਨਿਸ਼ਾਦ, ਬਾਕੀ ਸਾਰੇ ਸ਼ੁੱਧ, ਅਰੋਹ ਵਿਚ ਗੰਧਾਰ ਤੇ ਧੈਵਤ ਵਰਜਿਤ । ਅਵਰੋਹ ਵਿਚ 'ਗੰਧਾਰ' ਦਾ ਪ੍ਰਯੋਗ ਕੇਵਲ ਮੀਂਡ ਦੁਆਰਾ । |
| ਥਾਟ | : | ਖਮਾਜ । |
| ਜਾਤੀ | : | ਔੜਵ- ਸੰਪੂਰਨ । |
| ਵਾਦੀ | : | ਰਿਸ਼ਭ ॥ |
| ਸੰਵਾਦੀ | : | ਧੈਵਤ ॥ |
| ਸਮਾਂ | : | ਰਾਤ ਦਾ ਦੂਜਾ ਪਹਿਰ ॥ |
| ਆਰੋਹ | : | ਸ ਰੇ, ਮ ਪ, ਨੀ ਸਂ ॥ |
| ਅਵਰੋਹ | : | ਸਂ ਰੇਂ ਨੁੀ ਧ, ਮ ਪ ਧ ਮ ਗ ਰੇ, .ਨੀ ਸ ॥ |
| ਮੁਖ ਅੰਗ | : | ਸ ਰੇ, ਮ ਪ, ਨੁੀ ਧ, ਪ, ਧ ਮ ਗ ਰੇ, .ਨੀ ਸ ॥ |

## (੧੦)
## ਰਾਗੁ ਧਨਾਸਰੀ (ਦਸਵੀਂ) ਅੰਗ ੬੬੦

| | | |
|---|---|---|
| ਸੁਰ | : | ਗੰਧਾਰ ਤੇ ਨਿਸ਼ਾਦ ਕੋਮਲ, ਬਾਕੀ ਸ਼ੁੱਧ, 'ਰਿਸ਼ਭ ਅਤੇ ਧੈਵਤ' ਆਰੋਹ ਵਿੱਚ ਵਰਜਿਤ । |
| ਥਾਟ | : | ਕਾਫ਼ੀ । |
| ਜਾਤੀ | : | ਔੜਵ- ਸੰਪੂਰਨ । |
| ਵਾਦੀ | : | ਪੰਚਮ । |
| ਸੰਵਾਦੀ | : | ਸ਼ੜਜ । |
| ਸਮਾਂ | : | ਦਿਨ ਦਾ ਤੀਸਰਾ ਪਹਿਰ । |
| ਆਰੋਹ | : | ਸ ਗੁ, ਮ ਪ ,ਨੁੀ ਸਂ । |
| ਅਵਰੋਹ | : | ਸਂ ਨੁੀ ਧ ਪ, ਮ ਪ ਗੁ, ਰੇ ਸ । |
| ਮੁੱਖ ਅੰਗ | : | ਨੁੀ ਸ ਗੁ, ਮ ਪ, ਨੁੀ ਧ ਪ, ਮ ਪ ਗੁ, ਰੇ ਸ । |

## (੧੧)
## ਰਾਗੁ ਜੈਤਸਰੀ (ਗਿਆਰ੍ਹਵੀਂ) ਅੰਗ ੬੯੬

| | | |
|---|---|---|
| ਸੁਰ | : | ਰਿਸ਼ਭ, ਧੈਵਤ ਕੋਮਲ ਅਤੇ ਮਧਿਅਮ ਤੀਵਰ ,ਬਾਕੀ ਸੁੱਧ, ਅਰੋਹ ਵਿੱਚ ਰਿਸ਼ਭ ਤੇ ਧੈਵਤ ਵਰਜਿਤ । |
| ਥਾਟ | : | ਪੂਰਵੀ । |
| ਜਾਤੀ | : | ਔੜਵ- ਸੰਪੂਰਨ । |
| ਵਾਦੀ | : | ਗੰਧਾਰ । |
| ਸੰਵਾਦੀ | : | ਨਿਸ਼ਾਦ । |
| ਸਮਾਂ | : | ਦਿਨ ਦਾ ਚੌਥਾ ਪਹਿਰ । |
| ਆਰੋਹ | : | ਸ ਗ, ਮੰ ਪ, ਨੀ ਸਂ । |
| ਅਵਰੋਹ | : | ਸਂ ਨੀ ਧੁ ਪ, ਮੰ ਗ, ਰੁੇ ਸ । |
| ਮੁੱਖ ਅੰਗ | : | ਸ, ਗ, ਪ, ਮੰ ਧੁ ਪ, ਮੰ ਗ, ਮੰ ਗ, ਰੁੇ ਸ । |

## (੧੨)

## ਰਾਗੁ ਟੋਡੀ (ਬਾਰ੍ਹਵੀਂ) ਅੰਗ ੭੧੧

| | | |
|---|---|---|
| ਸੁਰ | : | ਰਿਸ਼ਭ, ਗੰਧਾਰ,ਧੈਵਤ ਕੋਮਲ,ਮਧਿਅਮ ਤੀਵਰ । |
| ਥਾਟ | : | ਟੋਡੀ । |
| ਜਾਤੀ | : | ਸੰਪੂਰਨ-ਸੰਪੂਰਨ । |
| ਵਾਦੀ | : | ਧੈਵਤ । |
| ਸੰਵਾਦੀ | : | ਗੰਧਾਰ । |
| ਸਮਾਂ | : | ਦਿਨ ਦਾ ਦੂਜਾ ਪਹਿਰ । |
| ਆਰੋਹ | : | ਸ ਰੁੇ ਗੁ, ਮੰ ਪ ਮੰ ਧੁ, ਨੀ ਸਂ । |
| ਅਵਰੋਹ | : | ਸਂ ਨੀ ਧੁ, ਪ, ਮੰ ਗੁ, ਰੁੇ ਸ । |
| ਮੁੱਖ ਅੰਗ | : | ਧੁ, ਨੀ ਸ, ਰੁੇ ਗੁ, ਮੰ ਗੁ ਰੁੇ ਗੁ,ਰੁੇ ਸ । |

## (੧੩)

## ਰਾਗੁ ਬੈਰਾੜੀ (ਤੇਰ੍ਹਵੀਂ) ਅੰਗ ੭੧੯

| | | |
|---|---|---|
| ਸੁਰ | : | ਰਿਸ਼ਭ ਕੋਮਲ ਅਤੇ ਮਧਿਅਮ ਤੀਵਰ, ਬਾਕੀ ਸ਼ੁੱਧ । |
| ਥਾਟ | : | ਮਾਰਵਾ । |
| ਜਾਤੀ | : | ਵਕਰ- ਸੰਪੂਰਨ । |
| ਵਾਦੀ | : | ਗੰਧਾਰ । |
| ਸੰਵਾਦੀ | : | ਧੈਵਤ । |
| ਸਮਾਂ | : | ਸੰਧਿਆ (ਦਿਨ ਦਾ ਚੌਥਾ ਪਹਿਰ) । |
| ਆਰੋਹ | : | ਨੀ ਰੁੇ ਗ ਪ, ਮੰ ਗ ਮੰ ਧ ਸਂ । |
| ਅਵਰੋਹ | : | ਸਂ ਨੀ ਧ ਪ, ਮੰ ਗ, ਪ ਗ, ਰੁੇ ਸ । |
| ਮੁੱਖ ਅੰਗ | : | ਪ ਧ ਗ, ਮੰ ਧ, ਮੰ ਗ, ਰੇ ਗ, ਮੰ ਗ, ਰੁੇ ਸ ॥ |

## (੧੪)

## ਰਾਗੁ ਤਿਲੰਗ (ਚੌਦ੍ਹਵਾਂ) ਅੰਗ ੭੨੧

| | | |
|---|---|---|
| ਸੁਰ | : | ਰਿਸ਼ਭ ਅਤੇ ਧੈਵਤ ਵਰਜਿਤ, ਦੋਵੇਂ ਨਿਸ਼ਾਦ, ਬਾਕੀ ਸਾਰੇ ਸ਼ੁੱਧ । |
| ਥਾਟ | : | ਖਮਾਜ । |
| ਜਾਤੀ | : | ਔੜਵ-ਔੜਵ । |

| | | |
|---|---|---|
| ਵਾਦੀ | : | ਗੰਧਾਰ । |
| ਸੰਵਾਦੀ | : | ਨਿਸ਼ਾਦ । |
| ਸਮਾਂ | : | ਦਿਨ ਦਾ ਤੀਸਰਾ ਪਹਿਰ । |
| ਆਰੋਹ | : | ਸ ਗ, ਮ ਪ , ਨੀ ਸਂ । |
| ਅਵਰੋਹ | : | ਸਂ ਨ਼ੀ ਪ, ਮ ਗ, ਸ |
| ਮੁੱਖ ਅੰਗ | : | ਨ਼ੀ ਸ ਗ ਮ ਪ, ਨੀ ਪ, ਗ ਮ ਗ ਸ । |

## (੧੫)
## ਰਾਗੁ ਸੂਹੀ (ਪੰਦਰ੍ਹਵੀਂ) ਅੰਗ ੭੨੮

| | | |
|---|---|---|
| ਸੁਰ | : | ਦੋਵੇਂ ਨਿਸ਼ਾਦ, ਬਾਕੀ ਸਾਰੇ ਸ਼ੁੱਧ । |
| ਥਾਟ | : | ਬਿਲਾਵਲ । |
| ਜਾਤੀ | : | ਸੰਪੂਰਨ-ਸੰਪੂਰਨ । |
| ਵਾਦੀ | : | ਪੰਚਮ । |
| ਸੰਵਾਦੀ | : | ਸ਼ੜਜ । |
| ਸਮਾਂ | : | ਦਿਨ ਦਾ ਦੂਸਰਾ ਪਹਿਰ । |
| ਆਰੋਹ | : | ਸ ਰੇ ਗ ਮ ਪ, ਨੀ ਧ ਨੀ ਸਂ । |
| ਅਵਰੋਹ | : | ਸਂ ਨ਼ੀ ਧ ਪ, ਮ ਗ, ਰੇ ਗ ਰੇ ਸ । |
| ਮੁੱਖ ਅੰਗ | : | ਸਂ ਨੀ ਪ, ਮ ਗ ਰੇ ਗ, ਮ ਗ ਰੇ ਸ । |

## (੧੬)
## ਰਾਗੁ ਬਿਲਾਵਲੁ (ਸੋਲ੍ਹਵਾਂ) ਅੰਗ ੭੯੪

| | | |
|---|---|---|
| ਸੁਰ | : | ਸਾਰੇ ਸ਼ੁੱਧ । |
| ਥਾਟ | : | ਬਿਲਾਵਲ । |
| ਜਾਤੀ | : | ਸੰਪੂਰਨ-ਸੰਪੂਰਨ । |
| ਵਾਦੀ | : | ਧੈਵਤ । |
| ਸੰਵਾਦੀ | : | ਗੰਧਾਰ । |
| ਸਮਾਂ | : | ਦਿਨ ਦਾ ਦੂਜਾ ਪਹਿਰ । |
| ਆਰੋਹ | : | ਸ, ਰੇ ਗ, ਮ ਪ, ਧ, ਨੀ ਸਂ । |
| ਅਵਰੋਹ | : | ਸਂ ਨੀ ਧ, ਪ, ਮ ਗ, ਰੇ ਸ । |
| ਮੁੱਖ ਅੰਗ | : | ਗ ਰੇ,ਗ ਪ ਧ ਪ, ਮ ਗ, ਮ ਰੇ ਸ । |

## (੧੭)
## ਰਾਗੁ ਗੋਂਡ (ਸਤਾਰ੍ਹਵਾਂ) ਅੰਗ ੮੫੯

| | | |
|---|---|---|
| ਸੁਰ | : | ਸਾਰੇ ਸ਼ੁੱਧ। |
| ਥਾਟ | : | ਬਿਲਾਵਲ। |
| ਜਾਤੀ | : | ਸੰਪੂਰਨ-ਸੰਪੂਰਨ। |
| ਵਾਦੀ | : | ਸ਼ੜਜ਼। |
| ਸੰਵਾਦੀ | : | ਮਧਿਅਮ। |
| ਸਮਾਂ | : | ਦਿਨ ਦਾ ਦੂਜਾ ਪਹਿਰ। |
| ਆਰੋਹ | : | ਸ ਰੇ ਗ ਮ, ਪ ਧ ਨੀ ਧ ਨੀ ਸਂ। |
| ਅਵਰੋਹ | : | ਸਂ ਨੀ ਧ ਨੀ ਪ, ਮ ਗ, ਰੇ ਸ। |
| ਮੁੱਖ ਅੰਗ | : | ਰੇ ਗ ਮ, ਪ ਮ, ਮ ਪ ਨੀ ਧ ਨੀ ਪ, ਧ ਮ ਗ ਮ, ਗ ਰੇ ਸ। |

## (੧੮)
## ਰਾਗੁ ਰਾਮਕਲੀ (ਅਠਾਰ੍ਹਵੀਂ) ਅੰਗ ੮੭੬

| | | |
|---|---|---|
| ਸੁਰ | : | ਰਿਸ਼ਭ, ਧੈਵਤ ਕੋਮਲ, ਦੋਵੇਂ ਮਧਿਅਮ, ਦੋਵੇਂ ਨਿਸ਼ਾਦ, ਅਰੋਹ ਵਿੱਚ ਰਿਸ਼ਭ ਵਰਜਿਤ। |
| ਥਾਟ | : | ਭੈਰਵ। |
| ਜਾਤੀ | : | ਸਾੜਵ-ਸੰਪੂਰਨ। |
| ਵਾਦੀ | : | ਪੰਚਮ। |
| ਸੰਵਾਦੀ | : | ਰਿਸ਼ਭ। |
| ਸਮਾਂ | : | ਦਿਨ ਦਾ ਪਹਿਲਾ ਪਹਿਰ। |
| ਆਰੋਹ | : | ਸ,ਗ ਮ ਪ , ਧੁ, ਨੀ ਸਂ। |
| ਅਵਰੋਹ | : | ਸਂ ਨੀ ਧੁ, ਪ, ਮੰ ਪ ਧੁ ਨੁੀ ਧੁ ਪ, ਗ ਮ ਰੁੇ ਸ। |
| ਮੁੱਖ ਅੰਗ | : | ਧੁ ਪ, ਮੰ ਪ ਧੁ ਨੀ ਧੁ ਪ, ਗ ਮ ਰੁੇ ਸ। |

## (੧੯)

## ਰਾਗੁ ਨਟ ਨਾਰਾਇਣ (ਉਨੀਵਾਂ) ਅੰਗ ੯੭੫

| | | |
|---|---|---|
| ਸੁਰ | : | ਦੋਵੇਂ ਮਧਿਅਮ, ਬਾਕੀ ਸਾਰੇ ਸ਼ੁੱਧ, ਅਵਰੋਹ ਵਿੱਚ ਧੈਵਤ ਤੇ ਗੰਧਾਰ ਦਾ ਅਲਪ ਪ੍ਰਯੋਗ । |
| ਥਾਟ | : | ਬਿਲਾਵਲ । |
| ਜਾਤੀ | : | ਸੰਪੂਰਨ-ਔੜਵ । |
| ਵਾਦੀ | : | ਪੰਚਮ । |
| ਸੰਵਾਦੀ | : | ਰਿਸ਼ਭ । |
| ਸਮਾਂ | : | ਰਾਤ ਦਾ ਦੂਜਾ ਪਹਿਰ । |
| ਆਰੋਹ | : | ਸ ਮ ਗ ਮ ਰੇ, ਮ' ਪ ਧ ਨੀ ਸਂ । |
| ਅਵਰੋਹ | : | ਸਂ ਧ ਪ ਮ' ਧ ਪ, ਗ ਮ ਰੇ ਸ । |
| ਮੁੱਖ ਅੰਗ | : | ਸ ਗ ਮ ਰੇ ਪ, ਮ' ਧ ਪ , ਮ ਗ ਮ, ਰੇ ਸ ਰੇ ਸ । |

## (੨੦)

## ਰਾਗੁ ਮਾਲੀ ਗਉੜਾ (ਵੀਹਵਾਂ) ਅੰਗ ੯੮੪

| | | |
|---|---|---|
| ਸੁਰ | : | ਰਿਸਭ ਕੋਮਲ, ਦੋਵੇਂ ਧੈਵਤ ਤੇ ਤੀਵਰ ਮਧਿਅਮ, ਬਾਕੀ ਸਾਰੇ ਸ਼ੁੱਧ । |
| ਥਾਟ | : | ਮਾਰਵਾ । |
| ਜਾਤੀ | : | ਸੰਪੂਰਨ- ਸੰਪੂਰਨ । |
| ਵਾਦੀ | : | ਰਿਸ਼ਭ । |
| ਸੰਵਾਦੀ | : | ਪੰਚਮ । |
| ਸਮਾਂ | : | ਦਿਨ ਦਾ ਚੌਥਾ ਪਹਿਰ । |
| ਆਰੋਹ | : | ਸ ਰੁ, ਸ, ਨ਼ੀ ਧ਼ ਨ਼ੀ ਰੁ ਗ ਮ' ਪ, ਮ' ਧ ਨੀ ਧ ਸਂ । |
| ਅਵਰੋਹ | : | ਸਂ ਨੀ ਧੁ ਪ, ਮ' ਨੀ ਧ ਮ' ਗ ਰੁ, ਸ ॥ |
| ਮੁੱਖ ਅੰਗ | : | ਮ' ਗ ਰੁ, ਸ, ਧ਼ ਨ਼ੀ ਸ ਰੁ, ਗ ਮ' ਪ, ਨੀ ਧੁ ਪ, ਮ' ਧ ਮ', ਗ ਰੁ, ਸ । |

## (੨੧)

## ਰਾਗੁ ਮਾਰੂ (ਇਕੀਵਾਂ) ਅੰਗ ੯੮੯

| | | |
|---|---|---|
| ਸੁਰ | : | ਦੋਵੇਂ ਮਧਿਅਮ, ਦੋਵੇਂ ਧੈਵਤ, ਦੋਵੇਂ ਨਿਸ਼ਾਦ, ਅਰੋਹ ਵਿੱਚ ਰਿਸ਼ਭ ਵਰਜਿਤ , ਬਾਕੀ ਸ਼ੁੱਧ । |
| ਥਾਟ | : | ਖਮਾਜ । |
| ਜਾਤੀ | : | ਸ਼ਾੜਵ-ਸੰਪੂਰਨ । |
| ਵਾਦੀ | : | ਗੰਧਾਰ । |
| ਸੰਵਾਦੀ | : | ਨਿਸ਼ਾਦ । |
| ਸਮਾਂ | : | ਦਿਨ ਦਾ ਤੀਜਾ ਪਹਿਰ । |
| ਆਰੋਹ | : | ਸ ਗ ਮ ਪ, ਧ ਨੀ ਸਂ । |
| ਅਵਰੋਹ | : | ਸਂ ਨ਼ੀ ਧ ਪ, ਮ' ਪ ਧ਼ ਨੀ ਧ਼ ਪ, ਮ ਗ ਰੇ ਸ । |
| ਮੁੱਖ ਅੰਗ | : | ਪ ਪ ਨ਼ੀ ਧ ਪ, ਮ' ਪ ਧ਼ ਨੀ ਧ਼ ਪ, ਪ ਧ ਪ ਗ, ਰੇ, ਗ ਰੇ ਸ । |

## (੨੨)

## ਰਾਗੁ ਤੁਖਾਰੀ (ਬਾਈਵਾਂ) ਅੰਗ ੧੧੦੭

| | | |
|---|---|---|
| ਸੁਰ | : | ਦੋਵੇਂ ਨਿਸ਼ਾਦ, ਮਧਿਅਮ ਤੀਵਰ, ਗੰਧਾਰ ਕੋਮਲ, ਬਾਕੀ ਸਭ ਸ਼ੁੱਧ ॥ |
| ਵਰਜਿਤ ਸੁਰ | : | ਆਰੋਹ ਵਿਚ ਰਿਸਭ ਤੇ ਧੈਵਤ । |
| ਥਾਟ | : | ਤੋੜੀ (ਦਖਣੀ ਪੱਧਤੀ ਅਨੁਸਾਰ ਧਰਮਵਤੀ ਥਾਟ) । |
| ਜਾਤੀ | : | ਔੜਵ-ਸੰਪੂਰਨ । |
| ਵਾਦੀ | : | ਪੰਚਮ । |
| ਸੰਵਾਦੀ | : | ਸ਼ੜਜ਼ । |
| ਸਮਾਂ | : | ਦਿਨ ਦਾ ਚੌਥਾ ਪਹਿਰ । |
| ਆਰੋਹ | : | ਨ਼ੀ ਸ, ਗ਼ ਮ' ਪ, ਨੀ ਸਂ । |
| ਅਵਰੋਹ | : | ਸਂ ਨੀ ਧ ਪ, ਨ਼ੀ ਧ ਪ, ਮ' ਗ਼, ਰੇ ਸ । |
| ਮੁੱਖ ਅੰਗ | : | ਪ ਨ਼ੀ ਨ਼ੀ ਧ ਪ, ਮ' ਪ, ਮ' ਗ਼, ਰੇ ਸ । |

## (੨੩)
## ਰਾਗੁ ਕੇਦਾਰਾ (ਤੇਈਵਾਂ) ਅੰਗ ੧੧੧੮

| | | |
|---|---|---|
| ਸੁਰ | : | ਦੋਵੇਂ ਮਧਿਅਮ, ਬਾਕੀ ਸਾਰੇ ਸ਼ੁੱਧ । |
| ਵਰਜਿਤ ਸੁਰ | : | ਆਰੋਹ ਵਿਚ ਰਿਸ਼ਭ ਤੇ ਗੰਧਾਰ, ਅਵਰੋਹ ਵਿਚ ਗੰਧਾਰ । |
| ਥਾਟ | : | ਕਲਿਆਣ । |
| ਜਾਤੀ | : | ਔੜਵ-ਸ਼ਾੜਵ । |
| ਵਾਦੀ | : | ਮਧਿਅਮ । |
| ਸੰਵਾਦੀ | : | ਸ਼ੜਜ਼ । |
| ਸਮਾਂ | : | ਰਾਤ ਦਾ ਪਹਿਲਾ ਪਹਿਰ । |
| ਆਰੋਹ | : | ਸ ਮ, ਮ ਪ, ਧ ਪ, ਨੀ ਧ ਸਂ । |
| ਅਵਰੋਹ | : | ਸਂ ਨੀ ਧ ਪ, ਮ' ਪ ਧ ਪ ਮ,ਰੇ ਸ । |
| ਮੁੱਖ ਅੰਗ | : | ਸ, ਮ, ਮ ਪ, ਧ ਪ ਮ, ਪ ਮ, ਰੇ ਸ । |

## (੨੪)
## ਰਾਗੁ ਭੈਰਉ (ਚੌਵੀਵਾਂ) ਅੰਗ ੧੧੨੫

| | | |
|---|---|---|
| ਸੁਰ | : | ਰਿਸ਼ਭ ਤੇ ਧੈਵਤ ਕੋਮਲ, ਬਾਕੀ ਸ਼ੁੱਧ । |
| ਥਾਟ | : | ਭੈਰਵ । |
| ਜਾਤੀ | : | ਸੰਪੂਰਨ-ਸੰਪੂਰਨ । |
| ਵਾਦੀ | : | ਧੈਵਤ । |
| ਸੰਵਾਦੀ | : | ਰਿਸ਼ਭ । |
| ਸਮਾਂ | : | ਸਵੇਰ ਦਾ ਸੰਧੀ ਪ੍ਰਕਾਸ਼ । |
| ਆਰੋਹ | : | ਸ ਰੁੇ, ਗ ਮ ਪ, ਧੁ, ਨੀ ਸਂ । |
| ਅਵਰੋਹ | : | ਸਂ ਨੀ ਧੁ ਧੁ ਪ, ਗ ਮ ਰੁੇ ਰੁੇ, ਸ । |
| ਮੁੱਖ ਅੰਗ | : | ਗ ਮ ਧੁ, ਧੁ ਪ, ਗ ਮ ਰੁੇ ਰੁੇ, ਸ । |

## (੨੫)
## ਰਾਗੁ ਬਸੰਤੁ (ਪੱਚੀਵਾਂ) ਅੰਗ ੧੧੬੮

| | | |
|---|---|---|
| ਸੁਰ | : | ਸਾਰੇ ਸ਼ੁੱਧ, ਅਰੋਹ ਵਿੱਚ ਰਿਸ਼ਭ ਤੇ ਪੰਚਮ ਵਰਜਿਤ । |
| ਥਾਟ | : | ਬਿਲਾਵਲ । |
| ਜਾਤੀ | : | ਔੜਵ-ਸੰਪੂਰਨ । |
| ਵਾਦੀ | : | ਸ਼ੜਜ਼ । |
| ਸੰਵਾਦੀ | : | ਮਧਿਅਮ । |
| ਸਮਾਂ | : | ਦਿਨ ਦਾ ਦੂਜਾ ਪਹਿਰ (ਬਸੰਤ ਰੁੱਤ ਵਿੱਚ ਕਿਸੇ ਸਮੇਂ ਵੀ ਗਾਇਆ ਜਾ ਸਕਦਾ ਹੈ) । |
| ਆਰੋਹ | : | ਸ ਗ ਮ, ਧ ਨੀ ਸਂ । |
| ਅਵਰੋਹ | : | ਸਂ ਨੀ ਧ ਪ ਮ, ਗ ਰੇ ਸ । |
| ਮੁੱਖ ਅੰਗ | : | ਗ ਮ ਧ ਨੀ ਸਂ, ਸਂ ਨੀ ਧ ਪ ਮ, ਗ, ਰੇ ਸ । |

## (੨੬)
## ਰਾਗੁ ਸਾਰੰਗ (ਛੱਬੀਵਾਂ) ਅੰਗ ੧੧੯੭

| | | |
|---|---|---|
| ਸੁਰ | : | ਦੋਵੇਂ ਨਿਸ਼ਾਦ, ਬਾਕੀ ਸ਼ੁੱਧ, ਗੰਧਾਰ ਤੇ ਧੈਵਤ ਵਰਜਿਤ । |
| ਥਾਟ | : | ਕਾਫ਼ੀ । |
| ਜਾਤੀ | : | ਔੜਵ-ਔੜਵ । |
| ਵਾਦੀ | : | ਰਿਸ਼ਭ । |
| ਸੰਵਾਦੀ | : | ਪੰਚਮ । |
| ਸਮਾਂ | : | ਦਿਨ ਦਾ ਤੀਜਾ ਪਹਿਰ । |
| ਆਰੋਹ | : | ਸ, ਰੇ ਮ ਪ, ਨੀ ਸਂ । |
| ਅਵਰੋਹ | : | ਸਂ ਨ̱ੀ ਪ, ਮ ਰੇ, ਨ਼ੀ ਸ । |
| ਮੁੱਖ ਅੰਗ | : | ਨ਼ੀ ਸ ਰੇ, ਮ ਰੇ , ਪ ਮ ਰੇ, ਨ਼ੀ ਸ । |

## (੨੭)

## ਰਾਗੁ ਮਲਾਰ (ਸਤਾਈਵਾਂ) ਅੰਗ ੧੨੫੪

| | | |
|---|---|---|
| ਸੁਰ | : | ਦੋਵੇਂ ਨਿਸ਼ਾਦ, ਬਾਕੀ ਸ਼ੁੱਧ । |
| ਥਾਟ | : | ਖਮਾਜ । |
| ਜਾਤੀ | : | ਸੰਪੂਰਨ-ਸੰਪੂਰਨ । |
| ਵਾਦੀ | : | ਮਧਿਅਮ । |
| ਸੰਵਾਦੀ | : | ਸ਼ੜਜ਼ । |
| ਸਮਾਂ | : | ਰਾਤ ਦਾ ਤੀਸਰਾ ਪਹਿਰ (ਬਰਸਾਤ ਦੀ ਰੁੱਤ ਵਿਚ ਹਰ ਸਮੇਂ) । |
| ਆਰੋਹ | : | ਸ, ਰੇ ਗ ਮ, ਮ ਰੇ ਪ, ਨੀ ਧ ਨੀ ਸਂ । |
| ਅਵਰੋਹ | : | ਸਂ, ਧ ਨੀ ਪ ਮ, ਗ ਮ ਰੇ, ਸ । |
| ਮੁੱਖ ਅੰਗ | : | ਸ ਰੇ ਗ ਮ, ਮ ਰੇ ਪ, ਧ ਨੀ ਪ ਮ, ਰੇ ਸ । |

## (੨੮)

## ਰਾਗੁ ਕਾਨੜਾ (ਅਠਾਈਵਾਂ) ਅੰਗ ੧੨੯੪

| | | |
|---|---|---|
| ਸੁਰ | : | ਗੰਧਾਰ ਕੋਮਲ, ਦੋਵੇਂ ਨਿਸ਼ਾਦ, ਬਾਕੀ ਸ਼ੁੱਧ, ਧੈਵਤ ਵਰਜਿਤ । |
| ਥਾਟ | : | ਕਾਫ਼ੀ । |
| ਜਾਤੀ | : | ਸ਼ਾੜਵ-ਸ਼ਾੜਵ । |
| ਵਾਦੀ | : | ਪੰਚਮ । |
| ਸੰਵਾਦੀ | : | ਸ਼ੜਜ਼ । |
| ਸਮਾਂ | : | ਰਾਤ ਦਾ ਦੂਜਾ ਪਹਿਰ । |
| ਆਰੋਹ | : | ਸ ਰੇ ਗੁ, ਮ ਪ, ਨੀ ਸਂ । |
| ਅਵਰੋਹ | : | ਸਂ, ਨੀ ਪ,ਮ ਪ, ਗੁ ਮ ਰੇ ਸ । |
| ਮੁੱਖ ਅੰਗ | : | ਸ ਰੇ ਗੁ, ਮ ਰੇ, ਸ, ਰੇ ਨ਼ੀ ਸ, ਰੇ ਪ ਗੁ, ਮ ਰੇ ਸ । |

## (੨੯)
## ਰਾਗੁ ਕਲਿਆਣ (ਉਨੱਤੀਵਾਂ) ਅੰਗ ੧੩੧੯

| | | |
|---|---|---|
| ਸੁਰ | : | ਮਧਿਅਮ ਤੀਵਰ, ਬਾਕੀ ਸਾਰੇ ਸ਼ੁੱਧ । |
| ਥਾਟ | : | ਕਲਿਆਣ । |
| ਜਾਤੀ | : | ਸੰਪੂਰਨ-ਸੰਪੂਰਨ । |
| ਵਾਦੀ | : | ਗੰਧਾਰ । |
| ਸੰਵਾਦੀ | : | ਨਿਸ਼ਾਦ । |
| ਸਮਾਂ | : | ਰਾਤ ਦਾ ਪਹਿਲਾ ਪਹਿਰ । |
| ਆਰੋਹ | : | ਸ, ਨ਼ੀ ਰੇ ਗ, ਮ' ਪ, ਮ' ਧ, ਨੀ, ਸਂ । |
| ਅਵਰੋਹ | : | ਸਂ ਨੀ ਧ ਪ, ਮ' ਗ, ਰੇ ਨ਼ੀ ਰੇ ਸ । |
| ਮੁੱਖ ਅੰਗ | : | ਨ਼ੀ ਰੇ ਗ, ਗ ਰੇ ਗ ਮ' ਪ ਰੇ, ਨ਼ੀ ਰੇ ਸ । |

## (੩੦)
## ਰਾਗੁ ਪ੍ਰਭਾਤੀ (ਤੀਹਵਾਂ) ਅੰਗ ੧੩੨੭

| | | |
|---|---|---|
| ਸੁਰ | : | ਸਾਰੇ ਸ਼ੁੱਧ, ਅਰੋਹ ਵਿੱਚ ਮਧਿਅਮ, ਨਿਸ਼ਾਦ ਤੇ ਅਵਰੋਹ ਵਿੱਚ ਮਧਿਅਮ ਵਰਜਿਤ । |
| ਥਾਟ | : | ਬਿਲਾਵਲ । |
| ਜਾਤੀ | : | ਔੜਵ-ਸ਼ਾੜਵ । |
| ਵਾਦੀ | : | ਸ਼ੜਜ । |
| ਸੰਵਾਦੀ | : | ਪੰਚਮ । |
| ਸਮਾਂ | : | ਸਵੇਰ ਦਾ ਪਹਿਲਾ ਪਹਿਰ । |
| ਆਰੋਹ | : | ਸ ਰੇ ਗ, ਪ, ਧ ਸਂ । |
| ਅਵਰੋਹ | : | ਸਂ ਨੀ ਧ ਨੀ ਪ, ਗ ਰੇ ਸ । |
| ਮੁਖ ਅੰਗ | : | ਪ ਪ ਸਂ, ਨੀ ਧ ਨੀ ਪ, ਪ ਧ, ਗ ਪ ਧ ਪ । |

## (੩੧)
## ਰਾਗੁ ਜੈਜਾਵੰਤੀ (ਇਕੱਤੀਵਾਂ) ਅੰਗ ੧੩੫੨

| | | |
|---|---|---|
| ਸੁਰ | : | ਦੋਵੇਂ ਗੰਧਾਰ ਦੋਵੇਂ ਨਿਸ਼ਾਦ, ਬਾਕੀ ਸ਼ੁੱਧ। |
| ਥਾਟ | : | ਖਮਾਜ। |
| ਜਾਤੀ | : | ਸ਼ਾੜਵ-ਸੰਪੂਰਨ। |
| ਵਾਦੀ | : | ਰਿਸ਼ਭ। |
| ਸੰਵਾਦੀ | : | ਪੰਚਮ। |
| ਸਮਾਂ | : | ਰਾਤ ਦਾ ਦੂਜਾ ਪਹਿਰ। |
| ਅਰੋਹ | : | ਸ,ਰੇ ਗ ਮ ਪ, ਨੀ ਸਂ। |
| ਅਵਰੋਹ | : | ਸਂ ਨੁੀ ਧ ਪ, ਧ ਮ, ਰੇ ਗੁ ਰੇ, ਸ। |
| ਮੁੱਖ ਅੰਗ | : | ਰੇ ਗੁ ਰੇ ਸ, ਨੁੀ ਧ਼ ਪ਼ ਰੇ। |

ਸੰਪੂਰਨ

ਸਤਿਨਾਮੁ ਸ੍ਰੀ ਵਾਹਿਗੁਰੂ



ੴ ਸਤਿਗੁਰ ਪ੍ਰਸਾਦਿ ॥

# ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿਚ ੭੫ ਸਿਰਲੇਖ ਹਨ । ਉਹਨਾਂ ਦਾ ਵੇਰਵਾ ਇਸ ਤਰ੍ਹਾਂ ਹੈ :

## (੧) ੴ ਸਤਿਗੁਰ ਪ੍ਰਸਾਦਿ ॥

ਇਹ ਸਿਰਲੇਖ ਤਿੰਨ ਰੂਪਾਂ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਮੌਜੂਦ ਹੈ । ਇਹ ਤਿੰਨੋ ਮੰਗਲਾ-ਚਰਨ ਗੁਰਬਾਣੀ ਦੇ ਆਰੰਭ ਵਿਚ ਜਗ੍ਹਾ-ਜਗ੍ਹਾ ਦਰਜ ਹਨ ।

| | | | |
|---|---|---|---|
| (ੳ) | ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥ | : | ੩੩ ਵਾਰ |
| (ਅ) | ੴ ਸਤਿਨਾਮੁ ਕਰਤਾ ਪੁਰਖੁ ਗੁਰ ਪ੍ਰਸਾਦਿ ॥ | : | ੯ ਵਾਰ |
| (ੲ) | ੴ ਸਤਿਨਾਮ ਗੁਰ ਪ੍ਰਸਾਦਿ ॥ | : | ੨ ਵਾਰ |
| (ਸ) | ੴ ਸਤਿਗੁਰ ਪ੍ਰਸਾਦਿ ॥ | : | ੫੨੫ ਵਾਰ |
| (ਹ) | ੴ | : | ੧ ਵਾਰ |

(ਨੋਟ : ਮੂਲਮੰਤਰ ਦੇ ਅਰਥ ਪਿੱਛੇ ਲਿਖ ਆਏ ਹਾਂ)

## (੨) ਆਰਤੀ

ਇਕ ਸ਼ਬਦ, ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ (ਧਨਾਸਰੀ ਮਹਲਾ ੧) ਅੰਗ ੬੬੩ ਤੇ ਮੌਜੂਦ ਹੈ, ਜਿਸ ਦਾ ਸਿਰਲੇਖ ਆਰਤੀ ਹੈ।ਗੁਰਬਾਣੀ ਦੇ ਸ਼ਬਦਾਂ ਵਿੱਚ ਕਈ ਜਗ੍ਹਾ ਆਰਤੀ ਵਰਤਿਆ ਗਿਆ ਹੈ। ਆਰਤੀ ਪਦ, ਆਰਤੀ ਦਾ ਨਾਮ ਹੈ ।ਜਿਸ ਵਿੱਚ ਆਰਤੀ ਦੀ ਸਮੱਗਰੀ ਦਾ ਵਰਣਨ ਹੈ। ਜਿਵੇਂ ਧੂਪ, ਦੀਪ, ਥਾਲ, ਜੋਤ ਆਦਿ । ਇਹ ਆਰਤੀ ਤਕਰੀਬਨ ਰਹਿਰਾਸੁ ਤੋਂ ਬਾਅਦ ਪ੍ਰਮੇਸਰ ਗੁਰੂ ਦਾ ਜਸ ਕਰਨ ਲਈ ਪੜ੍ਹੀ ਜਾਂਦੀ ਹੈ ।

## (੩) ਅਲਾਹਣੀਆ

ਅਲਾਹਣੀਆ, ਮ੍ਰਿਤੂ ਵੇਲੇ ਸੰਬੰਧੀ ਦੇ ਮਰ ਜਾਣ ਤੋਂ ਬਾਅਦ, ਜਿਨ੍ਹਾਂ ਰਹੁ-ਰੀਤਾਂ ਨਾਲ ਉਸ ਮ੍ਰਿਤਕ ਪ੍ਰਾਣੀ ਨੂੰ ਸਲਾਹਿਆ ਜਾਂਦਾ ਹੈ, ਉਸ ਦੇ ਗੁਣ ਤੇ ਕਰਮਾਂ ਨੂੰ ਗਾਇਆ ਜਾਂਦਾ ਹੈ, ਉਨ੍ਹਾਂ ਨੂੰ ਅਲਾਹਣੀਆ ਕਹਿੰਦੇ ਹਨ । ਜਿਵੇਂ ਪ੍ਰਾਣੀ ਦੇ ਮਰਨ ਤੋਂ ਬਾਅਦ ਜਨਾਨੀਆਂ ਵੈਣ, ਕੀਰਨੇ ਆਦਿ ਪਾਉਂਦੀਆਂ ਹਨ, ਉਨ੍ਹਾਂ ਨੂੰ ਅਲਾਹਣੀਆ ਕਹਿੰਦੇ ਹਨ । ਗੁਰੂ ਮਹਾਰਾਜ ਜੀ ਨੇ ਵਡਹੰਸੁ ਰਾਗੁ ਵਿੱਚ ੫੭੮ ਅੰਗ ਤੇ

ਅਲਾਹਣੀਆ ਦੀ ਪਵਿੱਤਰ ਗੁਰਬਾਣੀ ਦਰਜ ਕਰਕੇ, ਮ੍ਰਿਤਕ ਪ੍ਰਾਣੀ ਪ੍ਰਤੀ ਸ਼ਬਦ ਗਾਇਨ ਕੀਤੇ ਹਨ, ਉਨ੍ਹਾਂ ਨੂੰ ਅਲਾਹਣੀਆ ਕਹਿੰਦੇ ਹਨ।

## (੪) ਅੰਜੁਲੀ, ਅੰਜੁਲੀਆ

ਗੁਰੂ ਇਸ਼ਟ ਅੱਗੇ ਦੋਨੋਂ ਹੱਥ ਜੋੜ ਕੇ ਨਿਮਰਤਾ ਸਹਿਤ ਬੇਨਤੀ ਕਰਨ ਨੂੰ ਅੰਜੁਲੀ, ਬੇਨਤੀਆਂ ਕਰਨ ਨੂੰ ਅੰਜੁਲੀਆ ਕਹਿੰਦੇ ਹਨ। ਆਪਣੇ ਗੁਰੂ ਪਾਸੋਂ ਦਾਤ ਮੰਗਣ ਲਈ ਅੱਡੇ ਹੋਏ ਬੁਕ ਨੂੰ ਅਤੇ ਦੋਨੋਂ ਹੱਥ ਜੋੜ ਕੇ ਕੀਤੀ ਅਰਦਾਸ ਨੂੰ ਅੰਜੁਲੀ ਕਹਿੰਦੇ ਹਨ। ਅੰਜੁਲੀ ਸਿਰਲੇਖ ਹੇਠ ਰਾਗੁ ਮਾਰੂ ਵਿੱਚ ਪਵਿਤਰ ਗੁਰਬਾਣੀ ਦਰਜ ਹੈ।

## (੫) ਅਨੰਦੁ

ਅਨੰਦੁ ਦਾ ਅੱਖਰੀ ਅਰਥ, ਪ੍ਰਸੰਨਤਾ, ਮੰਗਲ, ਖੁਸ਼ੀ ਆਦਿ ਹੈ। ਇਹ ਪਵਿਤਰ ਗੁਰਬਾਣੀ ਰਾਗੁ ਰਾਮਕਲੀ ਵਿੱਚ ੯੧੭ ਅੰਗ ਤੇ ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ਨੇ ਉਚਾਰਨ ਕੀਤੀ। ਇਸ ਪਵਿੱਤਰ ਗੁਰਬਾਣੀ ਦੀਆਂ ਪਹਿਲੀਆਂ ੫ ਪਉੜੀਆਂ ਅਤੇ ਅੰਤਿਮ ੧ ਪਉੜੀ, ਕੁੱਲ ੬ ਪਉੜੀਆਂ ਦਾ ਹਰੇਕ ਖੁਸ਼ੀ, ਗਮੀ ਦੇ ਸਮਾਗਮ ਵਿਚ ਪਾਠ ਕੀਤਾ ਜਾਂਦਾ ਹੈ। ਪ੍ਰੰਤੂ ਕਈ ਵਿਦਵਾਨ ਇਹ ਵੀ ਕਹਿੰਦੇ ਹਨ ਕਿ ਇਸ ਬਾਣੀ ਦਾ ਨਾਮ ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ਨੇ ਆਪਣੇ ਪੋਤਰੇ ਅਨੰਦ ਦੇ ਨਾਮ ਤੇ ਰੱਖਿਆ। ਸੰਗੀਤ ਸ਼ਾਸਤ੍ਰ ਵਿੱਚ ਅਨੰਦ ਦਾ ਜਾਤੀ ਭੇਦ ਇਉਂ ਲਿਖਿਆ ਹੈ। ਨਿਸਾਰ ਪ੍ਰਬੰਧ (ਛੰਦ) ਜੋ ਨਿਸਾਰ ਤਾਲ ਵਿਚ ਗਾਇਆ ਜਾਂਦਾ ਹੈ।

ਉਸ ਦੇ ੬ ਭੇਦ ਹਨ :-

| | | | | | |
|---|---|---|---|---|---|
| (੧) | ਬੈਕੁੰਠ | (੨) | ਆਨੰਦ | (੩) | ਕਾਂਤਰਾ |
| (੪) | ਸੁਮਰ | (੫) | ਬਾਛੰਤ | (੬) | ਬਿਸਾਲ। |

ਇਨ੍ਹਾਂ ਵਿਚੋਂ ਆਨੰਦ ਦਾ ਰੂਪ ਇਹ ਲਿਖਿਆ :-

ਦੋਹਰਾ :

ਬਿਰਾਮਾਤ ਦਤ ਜੁਗਲ ਸੋ ਆਨੰਦ ਸੰਗਯਾ ਹੋਇ ॥
ਲਘੁ ਗੁਰ ਸੋ ਕਾਂਤਾਰ ਹੈ ਕਹੈਂ ਸਕਲ ਕਵਿ ਲੋਇ ॥

ਭਾਵ : ਦੋ ਦ੍ਰੁਤ ਅੰਤ ਵਿਰਾਮ ਇਸ ਤਰ੍ਹਾਂ ਨਿਸਾਰ ਤਾਲ ਨਾਲ ਗਾਉਣ ਦਾ ਨਾਮ ਅਨੰਦ ਪ੍ਰਬੰਧ ਹੈ। ਇਸ ਨੂੰ ਸ਼ਿੰਗਾਰ ਰਸ ਮੰਗਲ ਸਮੇਂ ਗਾਉਂਦੇ ਹਨ। ਇਸੇ ਪ੍ਰਬੰਧ ਵਿੱਚ ਇੱਕ ਗੁਰ ਇੱਕ ਲਘੁ ਹੋਣ ਤੋਂ ਇਸ ਨੂੰ ਕਾਂਤਰਾ ਕਹਿੰਦੇ ਹਨ। ਇਸ ਨੂੰ ਵਿਯੋਗ ਸਮੇਂ ਗਾਉਂਦੇ ਹਨ। ਆਨੰਦ ਇੱਕ ਰਾਗੁ ਦਾ ਨਾਮ ਵੀ ਹੈ। ਸੰਗੀਤ ਵਿਨੋਦ ਗ੍ਰੰਥ ਵਿੱਚ ਲਿਖਿਆ ਹੈ ਕਿ :- ਮਾਲਕੌਂਸ ਰਾਗੁ ਦੀਆਂ ੫ ਇਸਤਰੀਆਂ ਸੀ।

(੧) ਦੇਵਗੰਧਾਰੀ : ਇਸ ਦੇ ਦੋ ਪੁੱਤਰ ਮਾਰੂ ਤੇ ਮੇਵਾਰ ॥
(੨) ਗੰਧਾਰੀ : ਇਸ ਦੇ ਦੋ ਪੁੱਤਰ ਮਸਤਾਂਗ ਤੇ ਪ੍ਰਬਲ ॥

(੩) ਸੀਹੁਤੀ : ਇਸ ਦੇ ਦੋ ਪੁੱਤਰ ਚੰਦ ਤੇ ਖੋਖਰ ॥
(੪) ਧਨਾਸਰੀ : ਇਸ ਦੇ ਦੋ ਪੁੱਤਰ ਭ੍ਰਮਰ ਤੇ ਆਨੰਦ ॥
(੫) ਗੋਂਡ ਗਰੀ ਨਿਪੁੰਸਕ ਰਾਗੁ ਹੈ ॥

ਇਸ ਮਤ ਅਨੁਸਾਰ ਮਾਲਕੋਂਸ ਦਾ ਅਠਵਾਂ ਪੁੱਤਰ ਅਨੰਦ ਹੈ ।
ਪੁਰਾਣੇ ਰਾਗੀ ਇਸ ਬਾਣੀ ਨੂੰ ਢਾਈ ਤਾਲ ਵਿੱਚ ਗਾਉਂਦੇ ਹਨ ।
ਇਸ ਅਨੰਦੁ ਸਾਹਿਬ ਦੀ ਪਵਿਤਰ ਗੁਰਬਾਣੀ ਵਿੱਚ ਸਾਨੂੰ ਪਤਾ ਲਗਦਾ ਹੈ ਕਿ ਸਤਿਗੁਰੂ ਆਨੰਦੁ ਦਾ ਸੋਮਾ ਹਨ ।

## (੬) ਅਸਟਪਦੀਆ

ਜਿਸ ਸ਼ਬਦ ਵਿੱਚ ਅੱਠ ਪਦ ਹੋਣ ਉਸ ਨੂੰ ਅਸਟਪਦੀ ਕਹਿੰਦੇ ਹਨ । ਇਹ ਅਸਟਪਦੀ ਸ਼ਬਦ ਧੰਨ ਧੰਨ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿੱਚ ਦਰਜ ਹਨ । ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿੱਚ ਦਰਜ ਕਿਤੇ-ਕਿਤੇ ਅੱਠ ਪਦਾਂ ਤੋਂ ਵੱਧ ਵੀ ਪਦ ਆਉਂਦੇ ਹਨ, ਉਨ੍ਹਾਂ ਦੀ ਗਿਣਤੀ ਵੀ ਅਸਟਪਦੀਆ ਵਿੱਚ ਹੀ ਹੁੰਦੀ ਹੈ ।

## (੭) ਇਕ ਤੁਕਾ

ਜਿਸ ਸ਼ਬਦ ਦੀ ਇੱਕ-ਇੱਕ ਤੁਕ ਅਥਵਾ ਅੱਧੀਆਂ-ਅੱਧੀਆਂ ਦੋ-ਦੋ ਤੁਕਾਂ ਉਤੇ ਪਦ ਦਾ ਅੰਗ ਹੈ, ਜਿਹੜੀ ਗਾਉਣ ਵਿੱਚ ਸਾਰੀ ਤੁਕ ਮੰਨੀ ਜਾਂਦੀ ਹੈ, ਉਥੇ ਸਿਰਲੇਖ ਇਕ ਤੁਕੇ ਅੰਕਿਤ ਹੈ ।

## (੮) ਏਕੁ ਸੁਆਨੁ ਕੈ ਘਰਿ ਗਾਵਣਾ॥

ਜਿਸ ਸੁਰ ਨਾਲ ਸਿਰੀਰਾਗੁ ਦਾ ਸ਼ਬਦ ਏਕੁ ਸੁਆਨੁ ਦੁਇ ਸੁਆਨੀ ਨਾਲਿ (ਸਿਰੀ ਰਾਗੁ ਮਹਲਾ ੧ ਘਰੁ ੪ ਅੰਗ ੨੪) ਗਾਇਆ ਜਾਂਦਾ ਹੈ, ਉਸੇ ਸੁਰ ਵਿੱਚ ਇਸ ਸ਼ਬਦ ਨੂੰ ਗਾਉਣ ਦੀ ਹਦਾਇਤ ਹੈ । ਏਕੁ ਸੁਆਨੁ ਕੈ ਘਰਿ ਗਾਵਣਾ ਸਿਰੀ ਰਾਗੁ ਵਿੱਚ ਭਗਤ ਕਬੀਰ ਜੀ ਦਾ ਸ਼ਬਦ ਅੰਗ ੯੧ ਤੇ ਸਿਰਲੇਖ ਅੰਕਿਤ ਹੈ।

## (੯) ਸੋ ਦਰੁ

ਇਸ ਸ਼ਬਦ ਦਾ ਆਰੰਭ, ਸੋ ਦਰੁ ਪਦ ਤੋਂ ਹੁੰਦਾ ਹੈ । ਦਰ ਭਾਵ ਸਚਖੰਡ, ਕਈ ਕਹਿੰਦੇ ਹਨ ਕਿ ਜਦੋਂ ਸ੍ਰੀ ਗੁਰੂ ਨਾਨਕ ਦੇਵ ਜ਼ੀ ਮਹਾਰਾਜ ਵੇਈਂ ਨਦੀ ਵਿੱਚ ਗਏ ਤਾਂ ਜਦੋਂ ਸਚਖੰਡ ਅਕਾਲ ਪੁਰਖੁ ਕੋਲ ਪੁੱਜੇ ਤਾਂ ਇਸ ਸ਼ਬਦ ਦੁਆਰਾ ਅਕਾਲ ਪੁਰਖੁ ਦੀ ਉਸਤਤ ਕੀਤੀ ਸੀ । ਇਹ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿੱਚ ਤਿੰਨ ਜਗ੍ਹਾ, ਜਪੁਜੀ ਸਾਹਿਬ, ਰਹਿਰਾਸ ਸਾਹਿਬ ਅਤੇ ਰਾਗੁ ਆਸਾ ਦੇ ਆਰੰਭ ਵਿੱਚ ਥੋੜੇ ਫਰਕ ਨਾਲ ਅੰਕਿਤ ਹੈ ।

## (੧੦) ਸੋ ਪੁਰਖੁ

ਇਹ ਪਦ ਸ਼ਬਦ ਦੇ ਆਰੰਭ ਵਿੱਚ ਆਉਣ ਕਰਕੇ ਇਸ ਦਾ ਸਿਰਲੇਖ ਵੀ ਸੋ ਪੁਰਖੁ ਹੀ ਰੱਖਿਆ । ਸੋ ਪੁਰਖੁ, ਭਾਵ ਉਹ ਪ੍ਰਮੇਸਰ। ਇਨ੍ਹਾਂ ਸ਼ਬਦਾਂ ਵਿੱਚ ਪ੍ਰਮੇਸਰ ਦੀ ਸਿਫ਼ਤ ਸਲਾਹ ਕੀਤੀ ਹੈ । ਉਹ ਇਕੱਲਾ ਹੀ ਪ੍ਰਮੇਸਰ ਪੁਰਖੁ ਹੈ ਅਤੇ ਸਭ ਜੀਵ ਇਸਤਰੀ ਰੂਪ ਹਨ ।

ਠਾਕੁਰੁ ਏਕੁ ਸਬਾਈ ਨਾਰਿ ॥

ਅੰਗ ੯੩੩

## (੧੧) ਸੋਹਿਲਾ

ਸੋਹਿਲਾ ਪਦ ਦਾ ਅਰਥ ਹੈ ਜਸ ਗਾਉਣਾ । ਜਿਵੇਂ, ਤਿਤੁ ਘਰਿ ਗਾਵਹੁ ਸੋਹਿਲਾ, ਤੁਮ ਗਾਵਹੁ ਮੇਰੇ ਨਿਰਭਉ ਕਾ ਸੋਹਿਲਾ, ਵਿੱਚ ਅੰਕਿਤ ਹੈ। ਇਸ ਪਵਿੱਤਰ ਗੁਰਬਾਣੀ ਦਾ ਪਾਠ ਰਾਤ ਨੂੰ ਸੌਣ ਵੇਲੇ ਕੀਤਾ ਜਾਂਦਾ ਹੈ । ਇਸ ਪਵਿੱਤਰ ਗੁਰਬਾਣੀ ਦਾ ਗਾਇਨ ਹੋਣ ਕਰਕੇ ਕੀਰਤਨ ਸੋਹਿਲਾ ਵੀ ਕਹਿੰਦੇ ਹਨ ।

## (੧੨) ਸੁਖਮਨੀ

ਸੁਖ ਮਨੀ ਭਾਵ ਸੁੱਖਾਂ ਦੀ ਮਣੀ, ਸੁੱਖਾਂ ਦਾ ਖਜ਼ਾਨਾ ।

ਸੁਖਮਨੀ ਸੁਖ ਅੰਮ੍ਰਿਤ ਪ੍ਰਭੁ ਨਾਮੁ, ਇਹ ਰਹਾਉ ਦੀ ਤੁਕ ਹੈ ਅਤੇ ਸੁਖਮਨੀ ਸਾਹਿਬ ਦੀ ਅੰਤਲੀ ਤੁਕ, ਨਾਨਕ ਇਹ ਗੁਣਿ ਨਾਮੁ ਸੁਖਮਨੀ ।ਇਸ ਪਵਿੱਤਰ ਗੁਰਬਾਣੀ ਦਾ ਪਾਠ ਹਰੇਕ ਪਿੰਡ ਅਤੇ ਸ਼ਹਿਰ ਦੇ ਹਰੇਕ ਗੁਰਦੁਆਰਾ ਸਾਹਿਬ ਵਿੱਚ ਅੰਮ੍ਰਿਤ ਵੇਲੇ ਕੀਤਾ ਜਾਂਦਾ ਹੈ । ਘਰਾਂ ਵਿਚ ਵੀ ਗੁਰਸਿਖ ਪ੍ਰੇਮੀ ਇਸ ਪਵਿਤਰ ਗੁਰਬਾਣੀ ਦਾ ਪਾਠ ਕਰਦੇ ਹਨ । ਇਹ ਬਾਣੀ ਸਲੋਕਾਂ ਅਤੇ ਅਸਟਪਦੀਆ ਵਿੱਚ ਦਰਜ ਹੈ । ਪ੍ਰੰਤੂ ਸਿਰਲੇਖ ਸੁਖਮਨੀ ਹੋਣ ਕਰਕੇ ਇਸ ਦਾ ਨਾਮ ਸੁਖਮਨੀ ਹੈ । ਇਹ ਰਾਗੁ ਗਉੜੀ ਵਿੱਚ ਦਰਜ ਹੈ ।

## (੧੩) ਸੁਚਜੀ

ਸੁਚਜੀ ਭਾਵ ਸ੍ਰੇਸ਼ਠ, ਉੱਤਮ ਕਰਮਾਂ ਵਾਲੀ ਇਸਤਰੀ, ਸ਼ੁਭ ਆਚਰਨ ਵਾਲੀ ਇਸਤਰੀ। ਜੋ ਪਤਨੀ ਆਪਣੇ ਪਤੀ ਦੇ ਹੁਕਮ ਦੀ ਪਾਲਣਾ ਕਰਦੀ ਉਸ ਨੂੰ ਸੁਚਜੀ ਇਸਤਰੀ ਕਹਿੰਦੇ ਹਨ। ਸੁਚਜੀ ਇਸਤਰੀ ਰੂਪੀ ਜਗਿਆਸੂ ਪ੍ਰਤੀ ਸ੍ਰੇਸ਼ਠ ਕਰਮਾਂ ਪ੍ਰਥਾਇ ਉਪਦੇਸ਼ ਜਿਸ ਸ਼ਬਦ ਵਿੱਚ ਉਚਾਰਨ ਹੋਵੇ ਉਸਦਾ ਸਿਰਲੇਖ ਸੁਚਜੀ ਹੈ। ਇਹ ਸ਼ਬਦ ਰਾਗੁ ਸੂਹੀ ਵਿੱਚ ਦਰਜ ਹੈ।

## (੧੪) ਸਦੁ

ਇਹ ਇਕ ਪੰਜਾਬੀ ਗੀਤ ਦੇ ਪ੍ਰਬੰਧ ਦਾ ਨਾਮ ਹੈ। ਇਹ ਸਦੁ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੂੰ ਬਾਬਾ ਸੁੰਦਰ ਜੀ ਨੇ ਸੁਣਾਇਆ ਸੀ। ਜਿਸ ਵਿੱਚ ਤੀਜੇ ਪਾਤਿਸਾਹ ਦਾ ਅੰਤਿਮ ਸਮੇਂ ਦਾ ਉਪਦੇਸ਼ ਸੀ। ਇਸ ਪਵਿਤਰ ਗੁਰਬਾਣੀ ਵਿੱਚ ਪ੍ਰਾਣੀ ਨੂੰ ਰੱਬੀ ਸੱਦਾ ਆਉਣ ਤੇ, ਪਿੱਛੇ ਰਹਿ ਗਏ ਉਸਦੇ ਸਕੇ ਸੰਬੰਧੀਆਂ ਨੂੰ ਉਪਦੇਸ਼ ਹੈ ਕਿ ਕਿਸੇ ਪ੍ਰਾਣੀ ਦੇ ਮਰਨ ਵੇਲੇ ਰੋਣਾ-ਧੋਣਾ ਨਹੀਂ ਚਾਹੀਦਾ, ਕਥਾ ਕੀਰਤਨ ਕਰਨਾ ਚਾਹੀਦਾ ਹੈ, ਇਸ ਪਵਿਤਰ ਬਾਣੀ ਦਾ ਪਾਠ ਮਰੇ ਪ੍ਰਾਣੀ ਦੇ ਭੋਗ ਸਮੇਂ ਕੀਤਾ ਜਾਂਦਾ ਹੈ। ਇਹ ਬਾਣੀ ਰਾਗੁ ਰਾਮਕਲੀ ਵਿੱਚ ਦਰਜ ਹੈ।

## (੧੫) ਸੁਧੁ / ਸੁਧੁ ਕੀਚੇ

ਸੁਧੁ ਪਦ ਵਾਰਾਂ ਦੇ ਅੰਤ ਵਿੱਚ ਅੰਕਿਤ ਹੈ। ਸੋਧੀ, ਭਾਵ ਠੀਕ, ਮਹਾਰਾਜ ਜੀ ਅਤੇ ਭਾਈ ਗੁਰਦਾਸ ਜੀ ਜਦੋਂ ਪਵਿੱਤਰ ਗੁਰਬਾਣੀ ਲਿਖ ਰਹੇ ਸਨ , ਤਾਂ ਜਦੋਂ ਵਾਰਾਂ ਦੀ ਬਾਣੀ ਆਉਂਦੀ ਸੀ ਤਾਂ ਸਤਿਗੁਰੂ ਮਹਾਰਾਜ ਜੀ ਭਾਈ ਗੁਰਦਾਸ ਜੀ ਨੂੰ ਕਹਿੰਦੇ ਕਿ ਇਹ ਵਾਰ ਸੁਧੁ ਹੈ। ਭਾਵ ਸੋਧੀ ਹੋਈ ਹੈ, ਠੀਕ ਹੈ। ਇਕ ਜਗ੍ਹਾ 'ਸੁਧੁ ਕੀਚੇ' ਅੰਕਿਤ ਹੈ, ਉਸਦਾ ਭਾਵ ਇਹ ਹੈ ਕਿ ਇਸ ਨੂੰ ਠੀਕ ਕਰ ਲਵੋ।

## (੧੬) ਸੋਲਹੇ/ ਸੋਲਹਾ

ਜਿਸਦੇ ਸੋਲ੍ਹਾਂ ਪਦ ਹੋਣ ਉਹ ਸ਼ਬਦ ਸੋਲਹੇ ਹੈ। ਸੋਲਹੇ ਸ਼ਬਦਾਂ ਵਿੱਚ ਕਿਸੇ-ਕਿਸੇ ਸ਼ਬਦ ਦੇ ਵੱਧ ਵੀ ਪਦ ਆਉਂਦੇ ਹਨ, ਪਰ ਉਹ ਵੀ ਸੋਲਹੇ ਵਿੱਚ ਹੀ ਆਉਂਦੇ ਹਨ। ਹੋਰ ਰਚਨਾ ਗੁਰਬਾਣੀ ਦੀ ਸੰਗੀਤ ਦੇ ਪਿੰਗਲਾ ਅਨੁਸਾਰ ਹੈ।ਇਹ ਛੰਦ ਮਾਤ੍ਰਿਕ ਹੈ ਅਤੇ ਮਾਤ੍ਰਿਕ ਛੰਦਾਂ ਵਿੱਚੋਂ ਵੱਡਾ ਛੰਦ ਹੈ, ਇਸ ਦਾ ਨਾਮ ਚਿੱਤ੍ਰਕਲਾ ਛੰਦ ਹੈ। ਇਸ ਦੇ ਹਰੇਕ ਪਦੇ ਦੀਆਂ ਤਿੰਨ-ਤਿੰਨ ਤੁਕਾਂ ਹੁੰਦੀਆਂ ਹਨ।ਪਹਿਲੀਆਂ ਦੋ ਤੁਕਾਂ ੧੬-੧੬ ਮਾਤ੍ਰਾਂ ਦੀਆਂ ਛੋਟੀਆਂ ਅਤੇ ਤੀਜੀ ਲੰਬੀ ਤੁਕ ੧੬+੧੫ ਜਾਂ ੧੬+੧੩ ਮਾਤ੍ਰਾਂ ਦੀ ਹੁੰਦੀ ਹੈ। ਮਾਰੂ ਰਾਗੁ ਵਿੱਚ ਸੋਲਹੇ ਸ਼ਬਦਾਂ ਵਿੱਚ ਸੋਲਹੇ/ਸੋਲਹਾ ਸਿਰਲੇਖ ਅੰਕਿਤ ਹੈ।

## (੧੭) ਸਿਧ ਗੋਸਟਿ

ਧੰਨ-ਧੰਨ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੇ ਰਾਗੁ ਰਾਮਕਲੀ ਵਿੱਚ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੀ ਪਵਿਤਰ ਗੁਰਬਾਣੀ ਸਿਧ ਗੋਸਟਿ ਦਰਜ ਹੈ । ਪਵਿਤਰ ਗੁਰਬਾਣੀ ਦੇ ਨਾਮ ਤੋਂ ਪਤਾ ਲੱਗਦਾ ਹੈ ਕਿ ਇਹ ਸਿਧਾਂ ਨਾਲ ਗੋਸਟਿ ਹੈ । ਭਾਵ ਸਿਧਾਂ ਨਾਲ ਵਿਚਾਰ, ਸਿਧਾਂ ਨਾਲ ਗੋਸਟੀ । ਭਾਵ ਮਛੰਦਰ ਨਾਥ ਅਤੇ ਗੋਰਖ ਨਾਥ ਆਦਿ ਨਾਲ ਵਿਚਾਰ ਚਰਚਾ ਹੈ । ਇਸ ਲਈ ਇਸ ਪਵਿਤਰ ਗੁਰਬਾਣੀ ਦਾ ਨਾਮ ਸਿਧ ਗੋਸਟਿ ਰੱਖਿਆ । ਇਸ ਪਵਿਤਰ ਗੁਰਬਾਣੀ ਵਿੱਚ ਜੋਗੀਆਂ ਦੇ ਹਠ-ਜੋਗ ਦਾ ਖੰਡਨ ਕਰਕੇ ਗੁਰਮਤਿ ਦਾ ਸਹਿਜ-ਜੋਗ ਦ੍ਰਿੜ੍ਹ ਕਰਵਾਇਆ । ਸਹਿਜ-ਜੋਗ ਦਾ ਮੁੱਖ ਸਾਧਨ ਨਾਮ ਸਿਮਰਨ ਰੱਖਿਆ ।

## (੧੮) ਸੁਧੰਗ

ਸੁਧੰਗ : ਸੁਧ ਅੰਗ ।

ਸੁਧ ਅੰਗ ਵਾਲੀ , ਸੁਧ ਸੁਰ ਵਾਲੀ । ਇੱਥੇ ਆਸਾਵਰੀ ਸੁਧ ਅੰਗ ਵਾਲੀ ਕਰਕੇ ਆਖੀ ਹੈ । ਇਹ ਸੂਚਨਾ ਗਾਉਣ ਦੀ ਤਰਜ਼ ਬਾਬਤ ਆਦਿ ੧੬ ਤਾਰ ਵਿੱਚ ਆਸਾਵਰੀ ਸੁਧ ਅੰਗ ਵਿੱਚ ਗਾਉਣ ਵਾਲੀ ਹੈ । ਆਸਾਵਰੀ ਟੋਡੀ ਸੁਧ ਹੈ ।ਆਸਾਵਰੀ ਸੁਧ ਸੁਰ ਤਾਲ ਵਿੱਚ ਗਾਉਣ ਵਾਲੀ ਹੋਣ ਕਰਕੇ ਸੁਧੰਗ ਅੰਕਿਤ ਹੈ ।

## (੧੯) ਸੋਰਠੇ

ਇੱਕ ਮਾਤ੍ਰਿਕ ਛੰਦ । ਲਖਣ:- ਦੋ ਚਰਣ, ਪ੍ਰਤਿ ਚਰਣ ਦੋ ਪਾਦ, ਪਹਿਲੇ ਪਦ ਵਿੱਚ ੧੧ ਮਾਤਰਾ ਅਤੇ ਵਿਸ੍ਰਾਮ ਲਘੁ ਅੱਖਰ ਤੇ, ਦੂਜੇ ਵਿੱਚ ੧੩ ਮਾਤਰਾ ਅਤੇ ਵਿਸ੍ਰਾਮ ਗੁਰੂ ਅੱਖਰ ਤੇ । ਇਹ ਛੰਦ ਦੋਹੇ ਦਾ ਉਲਟ ਹੈ । ਸੋਰਠੇ ਸਿਰਲੇਖ ਹੇਠ ਸਵਈਏ ਮਹਲੇ ੫ ਵਿੱਚ ਭਟ ਮਥੁਰਾ ਜੀ ਦੀ ਬਾਣੀ ਵਿੱਚ ਆਉਂਦਾ ਹੈ ।

## (੨੦) ਸਲੋਕ

ਉਸਤਤ, ਸਿਫ਼ਤ, ਜਸ, ਪ੍ਰਸੰਸਾ ਦਾ ਗੀਤ । ਇਸ ਦਾ ਨਾਮ ਸੰਗੀਤ ਵਿੱਦਿਆ ਵਿੱਚ ਧ੍ਰਿਪਥ ਪ੍ਰਬੰਧ ਕਰਕੇ ਲਿਖਿਆ । ਪੇਂਡੂ ਭਾਸ਼ਾ ਵਿੱਚ ਇਸ ਨੂੰ ਦੋਹੜਾ ਵੀ ਕਹਿੰਦੇ ਹਨ । ਪ੍ਰਾਕ੍ਰਿਤ ਭਾਸ਼ਾ ਅਤੇ ਬ੍ਰਿਜ ਭਾਸ਼ਾ ਵਿੱਚ ਡਖਣਾ ਜਾਂ ਡਖਣੇ ਕਰਕੇ ਕਹਿੰਦੇ ਹਨ । ਗੁਰੂ ਘਰ ਵਿੱਚ ਸਲੋਕ ਪ੍ਰਤੱਖ ਹੈ । ਇਸ ਪ੍ਰਬੰਧ ਦਾ ਰੂਪ ਇਸ ਤਰ੍ਹਾਂ ਹੈ :- ਪਹਿਲੋਂ ਅੱਧਾ ਉਦਗ੍ਰਾਹ ਅਤੇ ਦੂਜਾ ਅੱਧਾ ਧ੍ਰਵ, ਅੱਗੇ ਆਭੋਗ ਵਿੱਚ ਕਵੀਸ਼ਰ ਦਾ ਨਾਮ ਅੱਗੇ ਉਦਗ੍ਰਾਹ ਵਿੱਚ ਨਯਾਸ ਕਰਦੇ ਹਾਂ । ਉਸ ਨੂੰ ਵਿਪਥ ਆਖਦੇ ਹਨ । ਉਸ ਵਿਪਥ (ਸਲੋਕ) ਦੇ ਦੋ ਭੇਦ ਹਨ । ਜੇ ਇੱਕ ਤਾਲ ਵਿੱਚ ਗਾਈਏ ਤਾਂ ਪਹਿਲਾ ਭੇਦ, ਜੇ ਅਨੇਕਾਂ ਤਾਲਾਂ ਵਿੱਚ ਗਾਈਏ ਤਾਂ ਦੂਜਾ ਭੇਦ ਹੈ ।

ਇਵੇਂ ਹੀ ਇਸ ਦੇ ਚਾਰ ਭੇਦ ਹੋਰ ਹਨ:-

(੧) ਸਵਰੋਭਯ (੨) ਪ੍ਰਯੋਗੋਭਯ (੩) ਸਰ ਪ੍ਰਯੋਗੋਭਯ (੪) ਅਨੋਭਯ ॥

ਇਵੇਂ ਹੀ ਇਸ ਦੀਆਂ ਮਾਤਰਾ ਗੁਰੂ ਲਘੂ ਦੇ ਭੇਦਾਂ ਕਰਕੇ ੯ ਭੇਦ ਹਨ:-

(੧) ਹਾਰਸ (੨) ਸਾਰਸ (੩) ਭਰਯਾ ਭਵਰ (੪) ਕੁਹਰ (੫) ਕੰਦੂਲੇਖਾ
(੬) ਕੁੰਜਰ (੭) ਹੰਸਕ੍ਰੀੜ (੮) ਮਯੂਰ (੯) ਸੋਰਠਾ ॥

## (੨੧) ਸਲੋਕ ਸਹਸਕ੍ਰਿਤੀ

ਸਲੋਕ ਪ੍ਰਬੰਧ ਦਾ ਨਾਮ ਹੈ । ਜਿਸ ਭਾਸ਼ਾ ਵਿੱਚ ਸੰਸਕ੍ਰਿਤ, ਪ੍ਰਾਕ੍ਰਿਤ ਅਤੇ ਦੇਸੀ ਭਾਸ਼ਾ ਮਿਲੀ ਹੋਵੇ ਉਸ ਦਾ ਨਾਮ ਸਹਸਕ੍ਰਿਤ ਭਾਸ਼ਾ ਹੈ । ਭਗਤ ਜੈ ਦੇਵ ਜੀ ਦਾ ਪਦਾ ਵੀ ਇਸੇ ਭਾਸ਼ਾ ਵਿੱਚ ਹੈ । ਇਹ ਸੰਸਕ੍ਰਿਤ ਨਹੀਂ ਹੈ ਸਗੋਂ ਪ੍ਰਾਕ੍ਰਿਤ ਭਾਸ਼ਾ ਦਾ ਵਿਸ਼ੇਸ਼ ਬਦਲਿਆ ਰੂਪ ਹੈ । ਗਾਥਾ ਸਲੋਕ ਵੀ ਇਸੇ ਅਧੀਨ ਹਨ ।

## (੨੨) ਸਲੋਕ ਵਾਰਾਂ ਤੇ ਵਧੀਕ

ਇਹ ਬਹੁਤ ਮਸ਼ਹੂਰ ਪਦ ਹੈ । ਇਸ ਦਾ ਭਾਵ ਸਪਸ਼ਟ ਹੈ । ਵਾਰਾਂ ਵਿੱਚ ਇੱਕ-ਇੱਕ ਪਉੜੀ ਨਾਲ ਦੋ-ਦੋ ਅਤੇ ਕਿਤੇ ਵੱਧ ਸਲੋਕ ਲਿਖੇ ਗਏ ਹਨ । ੨੨ ਵਾਰਾਂ ਤੋਂ ਬਾਅਦ ਜੋ ਸਲੋਕ ਵੱਧ ਗਏ ਸਨ, ਉਹ ਬਾਅਦ ਵਿੱਚ ਲਿਖ ਦਿੱਤੇ । ਉਨ੍ਹਾਂ ਦਾ ਸਿਰਲੇਖ 'ਸਲੋਕ ਵਾਰਾਂ ਤੇ ਵਧੀਕ' ਅੰਕਿਤ ਹੈ ।

## (੨੩) ਸਵਯੇ, ਸਵਈਏ

ਸਵਯਾ, ਕਾਵਿ ਛੰਦ ਦੀ ਇੱਕ ਕਿਸਮ ਹੈ । ਜਿਸ ਦੇ ਦੋ ਮੁੱਖ ਭੇਦ 'ਮਾਤ੍ਰਿਕ' ਅਤੇ 'ਵਰਣਿਕ' ਹਨ। ਇਹ ਛੰਦ ਬਹੁਤ ਰੂਪਾਂ ਵਿੱਚ ਮਿਲਦਾ ਹੈ । ਇਹ ਸੰਗੀਤ ਵਿੱਦਿਆ ਅਨੁਸਾਰ ਪਦ ਹਨ । ਪ੍ਰੰਤੂ ਭਟਾਂ ਨੇ ਆਪਣੀ (ਡੂਮ) ਭਾਸ਼ਾ ਵਿੱਚ ਸਵਯੇ ਲਿਖੇ, ਜਿਨ੍ਹਾਂ ਵਿੱਚ ਸੋਰਠੇ, ਛਪਯ, ਝੂਲਨੇ, ਕਬਿੱਤ ਆਦਿ ਰਲੇ ਮਿਲੇ ਛੰਦ ਹਨ । ਸਵਯੇ ਪ੍ਰਬੰਧ ਵਾਚਕ ਪਦ ਹਨ । ਸਵਯਾ ਸੱਤਾਂ ਭਗਨਾਂ ਅਥਵਾ ਸੱਤਾਂ ਯਗਨਾਂ ਜਾਂ ਸੱਤਾਂ ਤਗਨਾਂ ਕਰਕੇ ਬਣਦਾ ਹੈ । 'ਸਵਈਆ' ਇੱਕ-ਵਚਨ ਅਤੇ 'ਸਵਈਏ' ਬਹੁ-ਵਚਨ ਹਨ ।

## (੨੪) ਸ਼ਬਦ

ਇਹ ਪ੍ਰਬੰਧ ਮਾਤਰ ਹੈ । ਇਸ ਨੂੰ ਵਿਸ਼ਨਪਦਾ ਕਹਿੰਦੇ ਹਨ ਜਿਸ ਦਾ ਅਸਲ ਨਾਮ ਵਿਖਮ ਪਦਾ ਹੈ, ਅਥਵਾ ਗੀਤ ਕਰਕੇ ਕਹਿੰਦੇ ਹਨ । ਜਿਵੇਂ ਛੰਦ ਪਦ ਹੈ। ਜਦ ਤੱਕ ਕੋਈ ਨਾਮ ਇਸ ਦੇ ਪਹਿਲੋਂ ਨਾ ਲੱਗੇ ਤਦ ਤੱਕ ਛੰਦ ਅਥਵਾ ਪਦ ਨੂੰ ਸ਼ਬਦ ਕਹਿੰਦੇ ਹਨ । ਜਿਸ ਰਾਗੁ ਵਿੱਚ ਸ਼ਬਦ ਹੋਵੇ ਉਸੇ ਰਾਗੁ ਦੇ ਪ੍ਰਬੰਧ ਦਾ

ਪਦ ਸਮਝ ਲਵੋ । ਜਿਵੇਂ ਸਿਰੀ ਰਾਗੁ ਸ਼ਬਦ ਲਿਖਿਆ ਹੋਵੇ ਤਾਂ ਉਸ ਨੂੰ ਸਿਰੀ ਰਾਗੁ ਦਾ ਸ਼ਬਦ ਸਮਝਣਾ ਚਾਹੀਦਾ ਹੈ । ਸੰਗੀਤ ਵਾਲੇ ਰੂਪ ਇਸਦਾ ਇਵੇਂ ਕਹਿੰਦੇ ਹਨ । ਸਥਾਈ, ਅੰਤਰਾ, ਧ੍ਰੁਵ, ਆਭੋਗ ਇਹ ਚਾਰੇ ਜਿਸ ਵਿੱਚ, ਠੀਕ ਗਾਉਣ ਵਿੱਚ ਆਉਣ, ਉਸ ਦਾ ਨਾਮ ਸ਼ਬਦ ਹੈ ।

## (੨੫) ਕਾਫ਼ੀ

ਇੱਕ ਰਾਗਨੀ, ਜੋ ਕਾਫ਼ੀ ਠਾਟ ਦੀ ਸੰਪੂਰਨ ਰਾਗਨੀ ਹੈ । ਗੀਤ ਦੀ ਇੱਕ ਧਾਰਨਾ, ਕਾਫ਼ੀ ਖਾਸ ਛੰਦ ਨਹੀ ਹੈ ਪ੍ਰੰਤੂ ਗਾਉਣ ਦਾ ਇੱਕ ਢੰਗ ਹੈ । ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿੱਚ ਆਸਾ, ਤਿਲੰਗ, ਸੂਹੀ ਅਤੇ ਮਾਰੂ ਆਦਿ ਰਾਗਾਂ ਵਿੱਚ 'ਕਾਫ਼ੀ' ਅੰਕਿਤ ਹੈ । ਕਈ ਇਸ ਨੂੰ ਪ੍ਰਬੰਧ ਛੰਦ ਵੀ ਮੰਨਦੇ ਹਨ।

## (੨੬) ਕੁਚਜੀ

ਕੁਚਜੀ :- ਬੁਰੇ ਆਚਰਣ ਵਾਲੀ ਇਸਤਰੀ ।

ਇਸ ਸ਼ਬਦ ਦੇ ਜ਼ਰੀਏ ਸਤਿਗੁਰਾਂ ਨੇ ਜੀਵ ਇਸਤਰੀ ਨੂੰ ਆਪਣੇ ਔਗੁਣਾਂ ਦਾ ਅਹਿਸਾਸ ਕਰਵਾ ਕੇ, ਉਨ੍ਹਾਂ ਦਾ ਪਸ਼ਚਾਤਾਪ ਕਰਨ ਅਤੇ ਗੁਰੂ ਪ੍ਰਮੇਸਰ ਦੀ ਕ੍ਰਿਪਾ ਲਈ ਅਕਾਲ ਪੁਰਖੁ ਅੱਗੇ ਅਰਦਾਸ ਕਰਨ ਦਾ ਢੰਗ ਸਿਖਾਇਆ ਹੈ । ਇਹ ਰਾਗੁ ਸੂਹੀ ਵਿੱਚ ਦਰਜ ਹੈ। ਇਸ ਸ਼ਬਦ ਦੀਆਂ ੧੬ ਤੁਕਾਂ ਹਨ । ਪਰ ਪਦਿਆਂ ਦੇ ਵਿੱਚ ਕੋਈ ਅੰਕ ਅੰਕਿਤ ਨਹੀਂ ਹੈ ।

## (੨੭) ਕਰਹਲੇ

ਜਿਵੇਂ ਪੁਰਾਣੇ ਜ਼ਮਾਨੇ ਵਿੱਚ ਇੱਕ ਦੇਸ਼ ਤੋਂ ਦੂਸਰੇ ਦੇਸ਼ ਵਿੱਚ ਸਾਮਾਨ ਦੀ ਢੋਆ-ਢੁਆਈ ਊਠਾਂ ਦੁਆਰਾ ਹੁੰਦੀ ਸੀ । ਊਠ ਸਦਾ ਦੇਸਾਂ ਪ੍ਰਦੇਸਾਂ ਵਿੱਚ ਹੀ ਰਹਿੰਦੇ ਸੀ । ਇਸੇ ਭਾਵ ਨੂੰ ਲੈ ਕੇ ਚੌਰਾਸੀ ਲੱਖ ਜੂਨਾਂ ਵਿੱਚ ਭ੍ਰਮਣ ਕਰਨ ਵਾਲੇ ਜੀਵਾਂ ਨੂੰ ਗੁਰਬਾਣੀ ਵਿੱਚ ਕਰਹਲੇ ਸ਼ਬਦਾਂ ਰਾਹੀਂ ਊਠ ਕਹਿ ਕੇ ਸੰਬੋਧਨ ਕੀਤਾ । ਇਹ ਸ਼ਬਦ ਰਾਗੁ ਗਉੜੀ ਵਿੱਚ ਚੌਥੇ ਪਾਤਸ਼ਾਹ ਜੀ ਦੇ ਹਨ । ਇਨ੍ਹਾਂ ਸ਼ਬਦਾਂ ਵਿੱਚ ਜੀਵ ਦੇ ਮਨ ਨੂੰ ਵਾਰ-ਵਾਰ ਕਰਹਲਾ (ਊਠ) ਆਖਕੇ ਅਤੇ ਹੱਲਾਸ਼ੇਰੀ ਦੇ ਕੇ ਚੜ੍ਹਦੀ ਕਲਾ ਵਿੱਚ ਰਹਿਣ ਅਤੇ ਜੀਵਨ ਮਨੋਰਥ ਦੀ ਪ੍ਰਾਪਤੀ ਲਈ ਸਦਾ ਤੱਤਪਰ ਰਹਿਣ ਦੀ ਪ੍ਰੇਰਣਾ ਦਿੱਤੀ ਹੈ ।

## (੨੮) ਗੁਣਵੰਤੀ

ਜਿਵੇਂ ਪਹਿਲਾਂ ਸ਼ਬਦ ਕੁਚਜੀ, ਸੁਚਜੀ ਹੈ ਇਸੇ ਤਰ੍ਹਾਂ ਗੁਣਵੰਤੀ ਸ੍ਰੇਸ਼ਠ ਗੁਣਾਂ ਵਾਲੀ ਇਸਤਰੀ ਭਾਵ ਜਗਿਆਸੂ ਨੂੰ ਆਪਣੇ ਸਿਖ ਭਾਈਚਾਰੇ ਵਿੱਚ ਗਰੀਬੀ ਨਿਮਰਤਾ, ਸ਼ੁਭ ਗੁਣ ਅਤੇ ਮਨਮਤਿ ਦਾ

ਤਿਆਗ ਕਰਕੇ, ਸਤਿਗੁਰ ਦੇ ਚਰਨਾਂ ਵਿੱਚ ਰਹਿਣ ਦੇ ਢੰਗ ਤਰੀਕੇ ਆਦਿ ਦਾ ਇਸ ਸ਼ਬਦ ਵਿੱਚ ਕਥਨ ਕੀਤਾ ਹੈ। ਸ਼ੁਭ ਗੁਣਾਂ ਨੂੰ ਧਾਰਨ ਕਰਨ ਵਾਲੀ ਇਸਤਰੀ ਨੂੰ ਗੁਣਵੰਤੀ ਆਖਦੇ ਹਨ। ਇਸ ਸ਼ਬਦ ਦੇ ਪਦਾਂ ਵਿੱਚ ਕੋਈ ਅੰਕ ਅੰਕਿਤ ਨਹੀਂ ਹੈ।ਇਹ ਸ਼ਬਦ ਰਾਗੁ ਸੂਹੀ ਵਿੱਚ ਅੰਗ ੭੬੩ ਤੇ ਦਰਜ ਹੈ।

## (੨੯) ਗਾਥਾ

ਇਸ ਦਾ ਸਾਰਾ ਸਰੂਪ ਆਰਯਾ ਛੰਦ ਦਾ ਹੈ। ਪ੍ਰੰਤੂ ਇਹ ਕੇਵਲ ਪ੍ਰਾਕ੍ਰਿਤ ਭਾਸ਼ਾ ਹੋਣ ਕਰਕੇ ਇਸ ਦਾ ਨਾਮ ਗਾਥਾ ਹੈ। ਪ੍ਰਾਕ੍ਰਿਤ ਭਾਸ਼ਾ ਦੇ ਉਨ੍ਹਾਂ ਸਾਰਿਆਂ ਛੰਦਾਂ ਨੂੰ, ਜੋ ੨੯ ਅੱਖਰਾਂ ਤੋਂ ਉੱਪਰ ਹਨ, ਗਾਥਾ ਕਹਿੰਦੇ ਹਨ। ਇਹ ਪਵਿਤਰ ਗੁਰਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਸਹਸਕ੍ਰਿਤੀ ਸਲੋਕਾਂ ਤੋਂ ਬਾਅਦ ਦਰਜ ਹੈ। ਗਾਥਾ ਇੱਕ ਪ੍ਰਾਚੀਨ (ਪੁਰਾਣੀ) ਭਾਸ਼ਾ ਹੈ। ਜਿਸ ਵਿੱਚ ਸੰਸਕ੍ਰਿਤ, ਪਾਲੀ ਅਤੇ ਹੋਰ ਭਾਸ਼ਾਵਾਂ ਦੇ ਸ਼ਬਦ ਵੀ ਮਿਲਦੇ ਹਨ।

## (੩੦) ਘੋੜੀਆ

ਇਹ ਇੱਕ ਪੰਜਾਬੀ ਗੀਤ ਦਾ ਨਾਮ ਹੈ, ਜਿਹੜਾ ਕਿ ਲੜਕੇ ਦੇ ਵਿਆਹ ਸਮੇਂ ਇਸਤਰੀਆਂ ਵਲੋਂ ਗਾਇਆ ਜਾਂਦਾ ਹੈ। ਇਹ ਗੀਤ ਲਾੜੇ ਦੇ ਘੋੜੀ ਚੜ੍ਹਨ ਸਮੇਂ ਗਾਇਆ ਜਾਂਦਾ ਹੈ। ਇਨ੍ਹਾਂ ਗੀਤਾਂ ਦੀ ਧਾਰਨਾ ਉੱਤੇ ਇਹ ਸ਼ਬਦ ਰਾਗੁ ਵਡਹੰਸੁ ਵਿੱਚ ਉਚਾਰਨ ਕੀਤੇ ਹਨ। ਇਨ੍ਹਾਂ ਵਿੱਚ ਸਰੀਰ ਰੂਪੀ ਘੋੜੀ ਉੱਤੇ ਚੜ੍ਹ ਕੇ ਸਾਧ-ਸੰਗਤ ਰੂਪੀ ਜੰਞ ਲੈ ਕੇ ਸੰਸਾਰ ਦਾ ਵਿਖੜਾ ਰਸਤਾ ਤੈ ਕਰਨਾ ਹੈ। ਅੰਤ ਪ੍ਰਮੇਸਰ ਨਾਲ ਮਿਲਾਪ ਕਰਨਾ ਦੱਸਿਆ ਹੈ।

## (੩੧) ਘਰ

ਘਰ ਦਾ ਅਰਥ ਤਾਰ (ਤਾਲ) ਹੈ। ਘਰ ਪਦ ਦੇ ਅੱਗੇ ਜਿਹੜਾ ਅੰਕ ਹੋਵੇ ਉਸ ਅਨੁਸਾਰ ਸ਼ਬਦ ਨੂੰ ਦੋ, ਚਾਰ ਜਾਂ ਦਸ ਤਾਲ (ਤਾਰ) ਵਿੱਚ ਗਾਉਣਾ ਚਾਹੀਦਾ ਹੈ। ਸੁਰ, ਤਾਲ, ਲਯ, ਅੰਗ ਨਯਾਸ, ਗ੍ਰਹਿ (ਘਰ), ਇਹ ਗੱਲਾਂ ਰਾਗੁ ਦਾ ਸਰੂਪ ਦਰਸਾਉਂਦੀਆਂ ਹਨ। ਇਸ ਲਈ ਜਿਹੜੇ-ਜਿਹੜੇ ਰਾਗੁ ਵਿੱਚ, ਜੋ-ਜੋ ਰਾਗੁ ਦਾ ਸ਼ਬਦ ਉਚਾਰਨ ਹੈ ਉਸ ਤਾਲ ਦਾ ਪਤਾ ਅੰਕਿਤ ਹੈ। ਪਵਿਤਰ ਗੁਰਬਾਣੀ ਵਿੱਚ ੧ ਤੋਂ ਲੈ ਕੇ ੧੭ ਘਰੁ ਤੱਕ ਦਰਜ ਹਨ।

## (੩੨) ਚਉਤੁਕੇ

ਜਿਨ੍ਹਾਂ ਸ਼ਬਦਾਂ ਵਿੱਚ ਚਾਰ-ਚਾਰ ਤੁਕਾਂ ਵਾਲੇ ਪਦ ਹਨ। ਉਨ੍ਹਾਂ ਨੂੰ ਚਉਤੁਕੇ ਕਿਹਾ ਜਾਂਦਾ ਹੈ। ਇਹ ਕਈ ਰਾਗਾਂ ਵਿੱਚ ਆਉਂਦੇ ਹਨ।

## (੩੩) ਚਉਬੋਲੇ

ਭਾਵੇਂ ਇਹ ਇੱਕ ਦੇਸੀ ਗੀਤ ਦਾ ਨਾਮ ਹੈ । ਇਹ ਇੱਕ ਛੰਦ ਜਿਸ ਦਾ ਲੱਛਣ ਚਾਰ ਚਰਣ, ਪ੍ਰਤਿਚਰਣ ੧੫ ਮਾਤਰਾਂ ਅੰਤ ਲਘੁ ਗੁਰੂ ਹੈ । ਇਹ ਚਉਪਈ ਦਾ ਇੱਕ ਰੂਪ ਹੈ । ਚਾਰ ਪੁਰਖਾਂ ਦੇ ਬੋਲ ਸੰਮਨ, ਮੂਸਨ, ਜਮਾਲ ਅਤੇ ਪਤੰਗ, ਇਸ ਲਈ ਸਿਰਲੇਖ ਚਉਬੋਲੇ ਅੰਕਿਤ ਹੈ ।

## (੩੪) ਚਉਪਦੇ

ਚਾਰ ਪਦੇ ਦੇ ਸ਼ਬਦਾਂ ਨੂੰ ਚਉਪਦੇ ਅੰਕਿਤ ਕੀਤਾ ਹੈ ।

ਪ੍ਰੰਤੂ ਸੰਗੀਤ ਵਿੱਦਿਆ ਵਿੱਚ ਚਤੁਸਪਦੀ ਪ੍ਰਬੰਧ ਲਿਖਿਆ ਹੈ । ਜਿਵੇਂ ਪਹਿਲੇ ਤੀਸਰੇ ਚਰਨ ਵਿੱਚ ੧੫ ਮਾਤਰਾਂ ਹੋਣ, ਦੂਜੇ ਚੌਥੇ ਚਰਨ ਵਿੱਚ ਸੋਲ੍ਹਾਂ-ਸੋਲ੍ਹਾਂ ਮਾਤਰਾਂ ਹੋਣ, ਪਹਿਲੇ ਦੂਜੇ ਅੱਧੇ ਤੁਕ ਅੰਤ ਵਿੱਚ ਯਮਕ ਹੋਵੇ । ਪਹਿਲੇ ਸੁਰ ਰਚਕੇ ਉਦਗ੍ਰਾਹ ਕਰੋ, ਦੂਜੇ ਅੱਧੇ ਵਿੱਚ ਤੇਨਕ ਰਚਕੇ ਧ੍ਰਵ ਕਰੋ, ਫਿਰ ਆਭੋਗ ਰਚਕੇ ਧ੍ਰਵ ਦਾ ਗਾਇਨ ਕਰਕੇ ਨਯਾਸ ਕਰੀਏ ਤਾਂ ਇਸ ਪ੍ਰਬੰਧ ਨੂੰ ਚਤੁਸਪਦੀ ਕਹਿੰਦੇ ਹਨ । ਚਉਪਦੇ ਸ਼ਬਦ ਬਹੁਤ ਰਾਗਾਂ ਵਿੱਚ ਹਨ ।

## (੩੫) ਛਕਾ

ਇਹ ਪਦ ਕਿਤੇ-ਕਿਤੇ ੬ ਸ਼ਬਦਾਂ ਦੇ ਅੰਤ ਵਿੱਚ ਲਿਖਿਆ ਹੈ । ਕਹਿਣ ਦਾ ਭਾਵ ਇੱਕੋ ਮਹਲੇ, ਇੱਕੋ ਘਰ ਦੇ ਛੇ ਸ਼ਬਦਾਂ, ਛੰਤਾਂ ਦੇ ਅੰਤ ਵਿੱਚ ਛਕਾ ਅੰਕਿਤ ਹੈ । ਮਤਲਬ ਕਿ ਇਹ ੬ ਸ਼ਬਦ ਇਕੱਠੇ ਹਨ ।

## (੩੬) ਛੰਤ

ਛੰਤ ਭਾਵ ਕਵਿਤਾ ਕਾਵਿ ਦੀ ਕੋਈ ਰਚਨਾ ਜਾਂ ਹਰਿ ਜਸ ਦੇ ਗੀਤ । ਇਹ ਸੰਗੀਤ ਵਿੱਦਿਆ ਅਨੁਸਾਰ ਪ੍ਰਬੰਧ ਹੈ । ਪ੍ਰੰਤੂ ਛੇ ਪਦੀ ਪ੍ਰਬੰਧ ਦੇ ਭੇਦਾਂ ਵਿੱਚੋਂ ਇੱਕ ਭੇਦ ਹੈ । ਇਹ ਛੰਤ ਕਈ ਰਾਗਾਂ ਵਿੱਚ ਮੌਜੂਦ ਹਨ । ਜਿਵੇਂ ਕਿ ਆਸਾ ਦੀ ਵਾਰ ਦਾ ਕੀਰਤਨ ਇਹਨਾਂ ਛੰਤਾਂ ਸਮੇਤ ਕੀਤਾ ਜਾਂਦਾ ਹੈ । ਹੋਰ ਵੀ ਰਾਗਾਂ ਵਿੱਚ ਛੰਤ ਅੰਕਿਤ ਹਨ ।

## (੩੭) ਜਤਿ

ਇਹ ਪਦ ਜਿੱਥੇ "ਕੀ" ਪਦ ਦੇ ਨਾਲ ਆਵੇ ਉੱਥੇ ਇਹ "ਧਾਰਨਾ" ਦਾ ਸੂਚਕ ਹੈ, ਜਿਵੇਂ ਕਿ "ਬਿਰਹੜੇ ਘਰ ੪ ਛੰਤਾਂ ਕੀ ਜਤਿ" ਭਾਵ ਛੰਤਾਂ ਦੀ ਧਾਰਨਾ ਤੇ ਗਾਉਣਾ ਹੈ। ਪ੍ਰੰਤੂ ਜਿੱਥੇ ਕੇਵਲ "ਜਤਿ" ਪਦ ਹੈ ਉਥੇ ਜੋੜੀ ਦੀ ਜਤਿ ਬਲ ਸੂਚਨਾ ਹੈ। ਜਿਵੇਂ ਕਿ ਬਿਲਾਵਲ ਮਹਲਾ ੧ ਘਰੁ ੧੦ ਜਤਿ।

ਜਤਿ, ਗਤਿ, ਸਾਥ, ਇਹ ਤਿੰਨ ਜੋੜੀ ਦੇ ਕਰਤਬ ਹਨ।

ਜਿਸ ਵੇਲੇ ਸੱਜਾ ਹੱਥ ਗਤਿ ਦਾ ਕੰਮ ਕਰੇ ਅਤੇ ਖੱਬਾ ਹੱਥ 'ਸਾਥ' ਵਾਂਗੂੰ ਵੱਜੇ ਤਾਂ ਉਸਨੂੰ ਜਤਿ ਕਹਿੰਦੇ ਹਨ। ਜਦੋਂ ਦੋਹਾਂ ਦੀਆਂ ਉਂਗਲੀਆਂ ਹਰਫ ਕੱਢਣ ਆਵਾਜ਼ ਵੀ ਨਰਮ-ਨਰਮ ਨਿਕਲੇ ਉਸ ਨੂੰ ਗਤਿ ਕਹਿੰਦੇ ਹਨ।ਜਦ ਦੋਵੇਂ ਹੱਥ ਖੁਲ੍ਹੇ ਕੰਮ ਕਰਨ ਅਤੇ ਆਵਾਜ਼ ਵੀ ਖੁਲ੍ਹੀ ਨਿਕਲੇ ਉਸਨੂੰ ਸਾਥ ਕਹਿੰਦੇ ਹਨ।

## (੩੮) ਜਪੁ

'ਜਪੁ' ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿੱਚ ਸ੍ਰੀ ਜਪੁਜੀ ਸਾਹਿਬ ਦਾ ਮੂਲ ਨਾਮ ਹੈ। ਜਪੁ ਭਾਵ ਜਪਨਾ ਕਰੋ। ਇਹ ਪਵਿਤਰ ਗੁਰਬਾਣੀ ਜੋ ਜਪੁਜੀ ਸਾਹਿਬ ਮੂਲ ਮੰਤਰ ਦੇ ਸਮੇਤ ਹੈ, ਉਸ ਨੂੰ ਜਪਨਾ ਕਰੋ। ਜਾਪੁ, ਜਪੁਨਾ ਆਦਿ। ਇਸ ਪਵਿਤਰ ਗੁਰਬਾਣੀ ਦਾ ਪਾਠ ਹਰ ਇੱਕ ਗੁਰਸਿਖ ਪ੍ਰੇਮੀ ਪੰਜਾਂ ਬਾਣੀਆਂ ਵਿੱਚ ਸ਼ਰਧਾ ਭਾਵਨਾ ਨਾਲ ਕਰਦੇ ਹਨ। ਕਿਤੇ-ਕਿਤੇ ਸ੍ਰੀ ਜਪੁਜੀ ਸਾਹਿਬ ਦੇ ਹੀ ਪਾਠ ਕੀਤੇ ਜਾਂਦੇ ਹਨ।

## (੩੯) ਜੁਮਲਾ / ਜੋੜ

ਜੁਮਲਾ ਭਾਵ ਜੋੜ।ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿੱਚ ਸ਼ਬਦਾਂ ਦੀ ਗਿਣਤੀ ਕਰਕੇ ਜਿੱਥੇ ਜੋੜ ਦਿੱਤਾ ਹੋਇਆ ਹੈ, ਉਸ ਜਗ੍ਹਾ ਜੁਮਲਾ ਸ਼ਬਦ ਅੰਕਿਤ ਹੈ, ਜੁਮਲਾ ਭਾਵ ਜੋੜ।ਖਾਰੀ ਸਾਖ ਦੀਆਂ ਬੀੜਾਂ ਵਿੱਚ ਕਈ ਜਗ੍ਹਾ ਜੁਮਲਾ ਪਦ ਅੰਕਿਤ ਹੈ। ਫਿਰ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੀ ਦਮਦਮੀ ਬੀੜ ਵਿੱਚ ਰਾਗੁ ਗਉੜੀ ਵਿੱਚ ਅਸਟਪਦੀਆਂ ਦੇ ਅੰਤ ਵਿੱਚ ਜੁਮਲਾ ਅੰਕਿਤ ਹੈ। ਇਸੇ ਤਰ੍ਹਾਂ ਰਾਗੁ ਗੋਂਡ ਭਗਤਾਂ ਬਾਣੀ ਵਿੱਚ ॥ਜੋੜ॥ ਅੰਕਿਤ ਹੈ।

## (੪੦) ਡਖਣਾ / ਡਖਣੇ

ਡਖਣੇ ਸਿੰਧੀ ਭਾਸ਼ਾ ਵਿੱਚ, ਇੱਕ ਵਚਨ, ਮੁਲਤਾਨ ਸਾਹੀਵਾਲ ਦੇ ਇਲਾਕੇ ਦੀ ਬੋਲੀ ਵਿੱਚ ਜੋ ਰਚਨਾ ਹੈ, ਉਸਨੂੰ ਡਖਣੇ ਕਹਿੰਦੇ ਹਨ :- ਡਖਣੇ, ਡਖਣਾ ਪਵਿਤਰ ਗੁਰਬਾਣੀ ਵਿੱਚ ਅੰਕਿਤ ਹੈ।

## (੪੧) ਤਿਪਦੇ

ਤਿੰਨ ਪਦੇ ਵਾਲੇ ਸ਼ਬਦਾਂ ਨੂੰ ਤਿਪਦੇ ਕਹਿੰਦੇ ਹਨ। ਪ੍ਰੰਤੂ ਸੰਗੀਤ ਵਿੱਦਿਆ ਵਿੱਚ ਇਸ ਨੂੰ ਤਿਪਦੀ ਪ੍ਰਬੰਧ ਕਰਕੇ ਲਿਖਿਆ ਹੈ। ਤਿਪਦੇ ਬਹੁ-ਬ੍ਰੀਹੀ ਸਮਾਸੀ ਸ਼ਬਦ ਹਨ, ਜਿਸ ਵਿੱਚ 'ਵਿਸ਼ੇਸ਼ਣ' ਨਾਲ 'ਨਾਮ' ਨੂੰ ਸ਼ਾਮਿਲ ਕੀਤਾ ਜਾਂਦਾ ਹੈ।

## (੪੨) ਤਿਤੁਕਾ (ਤਿਤੁਕੇ)

ਜਿਸ ਸ਼ਬਦ ਦੇ ਹਰੇਕ ਪਦ ਵਿੱਚ ਤਿੰਨ-ਤਿੰਨ ਤੁਕਾਂ ਹੋਣ, ਉਸਨੂੰ ਤਿਤੁਕਾ ਕਹਿੰਦੇ ਹਨ। ਇਹ ਤਿਤੁਕਾ (ਤਿਤੁਕੇ) ਪਦ ਪਵਿਤਰ ਗੁਰਬਾਣੀ ਵਿੱਚ ਕਈ ਜਗ੍ਹਾ ਅੰਕਿਤ ਹੈ।

## (੪੩) ਥਿਤੀ

ਚੰਦਰਮਾ ਦੇ ਹਿਸਾਬ ਨਾਲ ਗਿਣੀਆ ਜਾਣ ਵਾਲੀਆਂ ਦੋਹਾਂ ਪੱਖਾਂ (ਵਦੀ ਅਤੇ ਸੁਦੀ) ਦੀਆਂ ਤਰੀਕਾਂ ਜਿਹਨਾਂ ਨੂੰ ਥਿਤੀ ਕਿਹਾ ਜਾਂਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਵਿੱਚ ਜਿੱਥੇ ਗੁਰਬਾਣੀ 'ਥਿਤਾਂ' ਦੇ ਪ੍ਰਥਾਇ ਉਚਾਰਣ ਕੀਤੀ ਹੈ, ਉਸਦਾ ਸਿਰਲੇਖ 'ਥਿਤੀ' ਹੈ।

## (੪੪) ਦੁਤੁਕਾ (ਦੁਤੁਕੇ)

ਜਿਸ ਸ਼ਬਦ ਵਿੱਚ ਦੋ ਤੁਕਾਂ ਹੋਣ ਉਹਨਾਂ ਨੂੰ ਦੁਤੁਕਾ ਜਾਂ ਦੁਤੁਕੇ ਕਹਿੰਦੇ ਹਨ। ਦੁਤੁਕੇ ਸ਼ਬਦ ਕਈ ਰਾਗਾਂ ਵਿੱਚ ਅੰਕਿਤ ਹਨ।

## (੪੫) ਦੁਪਦੇ (ਦੁਪਦਾ)

ਦੋ ਦੋ ਤੁਕਾਂ ਪਿਛੋਂ ਜਿਸ ਸ਼ਬਦ ਦੇ ਅੰਕ ਹੋਣ ਅਤੇ ਦੋ ਤੁਕਾਂ ਦਾ ਛੰਦ ਹੋਵੇ, ਉਸਨੂੰ ਦੁਪਦੇ ਕਹਿੰਦੇ ਹਨ।ਸੰਗੀਤ ਵਿੱਚ ਦ੍ਵਿਪਦੀ ਪ੍ਰਬੰਧ ਕਰਕੇ ਲਿਖਿਆ ਹੈ।
ਇਸਦੇ ੪ ਭੇਦ ਹਨ।

(੧) ਸੁਧ (੨) ਖੰਡ (੩) ਮਾਤਰਾ (੪) ਸੰਪੂਰਣ ॥

ਦੁਪਦੇ ਸ਼ਬਦ ਕਈ ਰਾਗਾਂ ਵਿੱਚ ਅੰਕਿਤ ਹਨ।

## (੪੬) ਦਿਨ ਰੈਣਿ

ਦਿਨ ਰਾਤ ਦੇ ਪਰਥਾਇ ਜਿਹੜੀ ਬਾਣੀ ਉਚਾਰੀ ਹੈ ਉਸਦਾ ਸਿਰਲੇਖ ਦਿਨ ਰੈਣਿ ਹੈ । ਰਾਗੁ ਮਾਝ ਵਿੱਚ ਇਹ ਪਵਿਤਰ ਗੁਰਬਾਣੀ ਅੰਕਿਤ ਹੈ ।

## (੪੭) ਦਖਣੀ

ਜਿਵੇਂ ਗਉੜੀ ਪੂਰਬੀ, ਗਉੜੀ ਮਾਲਵਾ । ਇਸੇ ਤਰ੍ਹਾਂ ਇਸੇ ਦਾ ਵੀ ਭਾਵ ਵਡਹੰਸੁ ਦਖਣੀ ਹੈ। ਇਹ ਇੱਕ ਰਾਗਨੀ ਹੈ । ਜਿਸ ਦੇਸੀ ਰਾਗੁ ਨਾਲ ਮਿਲਕੇ ਕੋਈ ਰਾਗੁ ਗਾਇਆ ਜਾਵੇ ਉਸ ਰਾਗੁ ਦਾ ਨਾਮ ਦੇਸੀ ਰਾਗੁ ਨਾਲ ਜੋੜ ਕੇ ਲਿਖਿਆ ਜਾਂਦਾ ਹੈ। ਜਿਵੇਂ ਪ੍ਰਭਾਤੀ ਬਿਭਾਸ ਆਦਿ ।ਇਸੇ ਤਰ੍ਹਾਂ ਵਡਹੰਸੁ ਦਖਣੀ ਹੈ।ਇਹ ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੇ ਰਾਗੁ ਵਡਹੰਸੁ ਵਿੱਚ ਦਰਜ ਹੈ ।

## (੪੮) ਦਖਣੀ ਓਅੰਕਾਰ

ਇਹ ਪਵਿਤਰ ਬਾਣੀ ਦੱਖਣ ਦੇਸ ਵਿੱਚ ਓਅੰਕਾਰੇਸ਼ਵਰ ਦੇ ਸਥਾਨ ਤੇ ਉਚਾਰਨ ਕੀਤੀ ਗਈ ਅਤੇ ਇਸੇ ਕਾਰਨ ਇਸ ਦਾ ਸਿਰਲੇਖ ਦਖਣੀ ਓਅੰਕਾਰ ਹੈ । ਜਿਵੇਂ ਬਾਵਨ ਅਖਰੀ, ਪਟੀ ਆਦਿ ਪਵਿਤਰ ਗੁਰਬਾਣੀ ਹੈ । ਇਸੇ ਤਰ੍ਹਾਂ ਹੀ ਦਖਣੀ ਓਅੰਕਾਰ ਹੈ ।

## (੪੯) ਧੁਨਾਂ / ਧੁਨੀ

ਧੁਨੀ:- ਸੁਰਾਂ ਦਾ ਆਲਾਪ, ਸ਼ਬਦ (ਨਾਦ), ਗਾਉਣ ਦੀ ਧਾਰਨਾ, ਗਾਉਣ ਦਾ ਤਰੀਕਾ । ੨੨ ਵਾਰਾਂ ਵਿੱਚੋਂ ੯ ਵਾਰਾਂ (ਜਸ) ਜਿਨ੍ਹਾਂ ਦੇ ਗਾਉਣ ਦੀ ਧਾਰਨਾ ਪੁਰਾਣੇ ਜੋਧਿਆਂ ਦੀਆਂ ਵਾਰਾਂ ਦੀਆਂ ਧੁਨੀਆਂ ਅਨੁਸਾਰ ਗਾਉਣ ਦੀ ਰਵਾਇਤ ਹੈ । ਇਹ ਧੁਨਾਂ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਮਹਾਰਾਜ ਨੇ ਦਰਜ ਕੀਤੀਆਂ ਹਨ । ਇਹ ਨੌ ਧੁਨੀਆਂ ਹਨ :-

(੧) ਵਾਰ ਮਾਝ ਕੀ ਤਥਾ ਸਲੋਕ ਮਹਲਾ ੧ ਮਲਕ ਮੁਰੀਦ ਤਥਾ ਚੰਦ੍ਰਹੜਾ ਸੋਹੀਆ ਕੀ ਧੁਨੀ ਗਾਵਣੀ ॥
(੨) ਗਉੜੀ ਕੀ ਵਾਰ ਮਹਲਾ ੫ ਰਾਇ ਕਮਾਲਦੀ ਮੋਜਦੀ ਕੀ ਵਾਰ ਕੀ ਧੁਨਿ ਉਪਰਿ ਗਾਵਣੀ ॥
(੩) ਆਸਾ ਮਹਲਾ ੧ ॥ ਵਾਰ ਸਲੋਕਾਂ ਨਾਲਿ ਸਲੋਕ ਭੀ ਮਹਲੇ ਪਹਿਲੇ ਕੇ ਲਿਖੇ ਟੁੰਡੇ ਅਸਰਾਜੈ ਕੀ ਧੁਨੀ ॥
(੪) ਗੂਜਰੀ ਕੀ ਵਾਰ ਮਹਲਾ ੩ ਸਿਕੰਦਰ ਬਿਰਾਹਿਮ ਕੀ ਵਾਰ ਕੀ ਧੁਨੀ ਗਾਉਣੀ ॥
(੫) ਵਡਹੰਸ ਕੀ ਵਾਰ ਮਹਲਾ ੪ ਲਲਾ ਬਹਲੀਮਾ ਕੀ ਧੁਨਿ ਗਾਵਣੀ ॥

(੬) ਰਾਮਕਲੀ ਕੀ ਵਾਰ ਮਹਲਾ ੩ ਜੋਧੇ ਵੀਰੈ ਪੂਰਬਾਣੀ ਕੀ ਧੁਨਿ ॥
(੭) ਸਾਰੰਗ ਕੀ ਵਾਰ ਮਹਲਾ ੪, ਰਾਇ ਮਹਮੇ ਹਸਨੇ ਕੀ ਧੁਨਿ ॥
(੮) ਵਾਰ ਮਲਾਰ ਕੀ ਮਹਲਾ ੧ ਰਾਣੈ ਕੈਲਾਸ ਤਥਾ ਮਾਲਦੇ ਦੀ ਧੁਨਿ ॥
(੯) ਕਾਨੜੇ ਕੀ ਵਾਰ ਮਹਲਾ ੪ ਮੂਸੇ ਕੀ ਵਾਰ ਕੀ ਧੁਨੀ ॥
ਇਹ ਨੌ ਧੁਨੀਆਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿੱਚ ਅੰਕਿਤ ਹਨ।

## (੫੦) ਪਉੜੀ

ਇੱਕ ਛੰਦ ਜਿਸ ਵਿੱਚ ਵਿਸ਼ੇਸ਼ ਕਰਕੇ ਯੁੱਧ ਦੀਆਂ ਵਾਰਾਂ ਰਚੀਆਂ ਜਾਂਦੀਆਂ ਹਨ। ਢਾਡੀ ਲੋਕ ਯੁੱਧ ਦਾ ਪ੍ਰਸੰਗ ਸੁਣਾ ਕੇ ਉਸਦਾ ਨਿਚੋੜ ਪਉੜੀ ਲੈ ਤਾਲ ਨਾਲ ਮ੍ਰਿਦੰਗ ਦੀ ਸਹਾਇਤਾ ਨਾਲ ਗਾ ਕੇ ਪ੍ਰਕਰਣ ਸਮਾਪਤ ਕਰਦੇ ਹਨ। ਪਉੜੀ ਇੱਕ ਤਾਲ , ਤਿੰਨ ਤਾਲ , ਪੰਜ ਤਾਲ, ਢਾਈ ਤਾਲ ਵਿੱਚ ਗਾਈ ਜਾਂਦੀ ਹੈ। ਪਉੜੀ ਗਾਉਣ ਵੇਲੇ ਪੱਖੇ ਦੀ 'ਗੱਤ' ਨਹੀਂ ਵਜਾਈ ਜਾਂਦੀ। 'ਸਾਥ' ਵਜਾਈਦਾ ਹੈ। ਬਾਅਦ ਵਿੱਚ ਪਉੜੀ ਨੂੰ ਬੋਲ ਕੇ ਪਾਠ ਕਰਕੇ ਸੁਣਾਇਆ ਜਾਂਦਾ ਹੈ ਤਾਂ ਕਿ ਸ੍ਰੋਤੇ ਅਰਥ ਸਮਝ ਸਕਣ।

## (੫੧) ਪਹਰਿਆ ਕੈ ਘਰਿ ਗਾਵਣਾ

ਜਿਵੇਂ ਸਿਰੀ ਰਾਗੁ ਵਿੱਚ ਪਹਰੇ ਬਾਣੀ ਹੈ, ਜਿਸ ਘਰ ਵਿੱਚ ਉਹ ਪਹਰੇ ਗਾਏ ਜਾਂਦੇ ਹਨ। ਇਹ ਸ਼ਬਦ ਭਗਤ ਬੇਣੀ ਜੀ ਦਾ ਵੀ, ਉਸੇ ਪਹਰੇ ਵਾਲੇ ਘਰ ਵਿੱਚ ਗਾਇਆ ਜਾਂਦਾ ਹੈ। ਇਹ ਸਿਰਲੇਖ ਪਹਰਿਆ ਕੈ ਘਰ ਗਾਵਣਾ ਸਿਰੀ ਰਾਗੁ ਵਿੱਚ ਭਗਤ ਬੇਣੀ ਜੀ ਦੇ ਸ਼ਬਦ ਵਿੱਚ ਆਉਂਦਾ ਹੈ।

## (੫੨) ਪੰਚਪਦਾ / ਪੰਚਪਦੇ

ਪੰਜ ਪਦਿਆਂ ਵਾਲੇ ਸ਼ਬਦ ਨੂੰ ਪੰਚਪਦਾ ਜਾਂ ਪੰਚਪਦੇ ਕਹਿੰਦੇ ਹਨ। ਇਹਨਾਂ ਸ਼ਬਦਾਂ ਦੀ ਸਮਾਪਤੀ ਤੇ ੫ ਅੰਕ ਅੰਕਿਤ ਹੁੰਦੇ ਹਨ। ਪੰਚਪਦੇ ਕਈ ਰਾਗਾਂ ਵਿੱਚ ਮੌਜੂਦ ਹਨ।

## (੫੩) ਪਹਰੇ

ਇਹ ਪਵਿਤਰ ਗੁਰਬਾਣੀ, ਜਿਵੇਂ ਰੁਤੀ, ਥਿਤੀ ਆਦਿ ਦੀ ਤਰ੍ਹਾਂ ਹੀ ਹੈ। ਇਸ ਵਿੱਚ ਮਨੁੱਖ ਦੀ ਉਮਰ ਦਾ ਕਥਨ ਹੈ। ਪਹਿਲੇ ਪਹਰੇ ਰੈਣਿ ਕੇ, ਦੂਜੇ ਪਹਰੇ ਆਦਿ ਦਰਜ ਹੈ। ਸਮਾਂ ਜਿਵੇਂ ਦਿਨ ਰਾਤ ਦੇ ਅੱਠ ਪਹਿਰ ਹੁੰਦੇ ਹਨ। ਇਸੇ ਤਰ੍ਹਾਂ ਇਹ ਬਾਣੀ ਵੀ ਸਮੇਂ ਦੇ ਪਹਰ ਨੂੰ ਮੁੱਖ ਰੱਖਕੇ ਉਚਾਰਣ ਕੀਤੀ ਹੈ। ਇਹ ਪਵਿਤਰ ਗੁਰਬਾਣੀ ਸਿਰੀ ਰਾਗੁ ਵਿੱਚ ਅੰਕਿਤ ਹੈ।

## (੫੪) ਪਟੀ / ਪਟੀ ਲਿਖੀ

ਇਹ ਪਵਿਤਰ ਬਾਣੀ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੀ ਹੈ । 'ਪਟੀ ਲਿਖੀ', ਪਦ ਤੋਂ ਮਾਲੂਮ ਹੁੰਦਾ ਹੈ ਕਿ ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਪਾਂਧੇ ਕੋਲ ਪੜ੍ਹਨ ਲੱਗੇ ਸੀ ਤਦ ਇਹ ਪਟੀ ਲਿਖੀ ਸੀ। ਜੋ ਕਿ ਪਾਂਧੇ ਪ੍ਰਤੀ ਉਪਦੇਸ਼ ਹੈ । "ਪਟੀ" ਇਹ ਬਾਣੀ ਤੀਸਰੇ ਪਾਤਸ਼ਾਹ ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ਦੀ ਹੈ । ਇਹ ਵੀ ਪਾਂਧੇ ਪ੍ਰਤੀ ਉਪਦੇਸ਼ ਹੈ । ਇਹਨਾਂ ਵਿੱਚ ਵੀ ਬਾਵਨ ਅਖਰੀ ਅਤੇ ਦਖਣੀ ਓਅੰਕਾਰ ਦੀ ਤਰ੍ਹਾਂ ਪੈਂਤੀ ਅਖਰੀ ਵਰਤੀ ਹੈ । ਅੱਖਰਾਂ ਨੂੰ ਵਰਤਕੇ ਪਵਿਤਰ ਗੁਰਬਾਣੀ ਰਚੀ ਹੈ ।

## (੫੫) ਪਦੇ / ਪਦਾ

ਕਿਸੇ ਸ਼ਬਦ, ਅਸਟਪਦੀ ਜਾਂ ਛੰਦ ਦਾ ਬੰਦ ਜਿਸ ਨੂੰ ਬਕਾਇਦਾ ਤੌਰ ਤੇ ਵੱਖਰਾ ਅੰਕ ਦਿੱਤਾ ਹੋਵੇ । ਜਿਵੇਂ ਦੁਪਦੇ, ਤਿਪਦੇ, ਚਉਪਦੇ, ਪੰਚਪਦੇ, ਸਾਰਿਆਂ ਸ਼ਬਦਾਂ ਵਿਚ ਪਦੇ ਸਾਂਝੇ ਹਨ । ਇਸ ਨਾਲ 'ਦੁ', 'ਤਿ', 'ਚਉ', 'ਪੰਚ' ਅੱਗੇ ਲੱਗ ਕੇ ਅਲੱਗ-ਅਲੱਗ ਸ਼ਬਦ ਬਣੇ ਹਨ ।

## (੫੬) ਪੜਤਾਲ

ਜਿਸ ਵਿਚ ਦੋ, ਤਿੰਨ ਲੈਆਂ ਅਰਥਾਤ, ਠਾ-ਦੁਗਲ-ਆਡ ਵਗੈਰਾ ਆਉਣ ਅਰਥਾਤ ਇਕ ਸਕਿੰਟ ਵਿੱਚ ਇੱਕ-ਇੱਕ ਤੇ ਦੋ-ਦੋ, ਡੂਢ-ਡੂਢ, ਆਉਣ ਉਸਨੂੰ ਪੜਤਾਲ ਕਹਿੰਦੇ ਹਨ । ਇਸਦੇ ਭੇਦ ਸੰਗੀਤ ਵਿੱਚ ਬਹੁਤ ਮਸ਼ਹੂਰ ਹਨ । ਜਿਸ ਦੇ ਗਾਉਣ ਵਿੱਚ ਤੁਕ-ਤੁਕ ਤੇ ਤਾਲ ਬਦਲਦਾ ਹੋਵੇ, ਉਸਨੂੰ ਪੜਤਾਲ ਕਹਿੰਦੇ ਹਨ । ਇਹ ਪੜਤਾਲ ਸ਼ਬਦ ਬਹੁਤ ਰਾਗਾਂ ਵਿੱਚ ਹਨ ।

## (੫੭) ਫੁਨਹੇ

ਫੁਨਹੇ ਦਾ ਅਰਥ ਪੁਨਹ-ਪੁਨਹ = ਬਾਰੰਬਾਰ ਹੈ । ਇਸ ਬਾਣੀ ਵਿੱਚ 'ਹਰਿਹਾਂ' ਪਦ ਬਾਰ-ਬਾਰ ਆਉਣ ਕਰਕੇ ਇਸ ਦਾ ਨਾਮ ਫੁਨਹੇ ਹੈ । ਇਸ ਪਵਿਤਰ ਬਾਣੀ ਦਾ ਸਿਰਲੇਖ ਫੁਨਹੇ ਹੈ । ਪਿੰਗਲ ਸਾਸਤਰ ਵਿੱਚ ਇਹ ਅੜਿਲ ਛੰਦ ਹੈ । ਇਸਦਾ ਰੂਪ ਇਹ ਹੈ, ਤੁਕ-ਤੁਕ ਵਿੱਚ ੨੧ ਮਾਤਰਾ, ਗਿਆਰਾ ਤੇ ਬਿਸ੍ਰਾਮ ਅਤੇ ਅੰਤਲੀ ਤੁਕ ਦੇ ਆਦਿ ਵਿੱਚ ਕੋਈ ਵਾਧੂ ਪਦ ।ਜਿਵੇਂ ਕਿ 'ਹੋ','ਹੋ ਜੀ', 'ਪਰਹਾਂ','ਹਰਿਹਾਂ', ਰੱਖ ਕੇ ਛੰਦ ਪੂਰਾ ਕੀਤਾ ਜਾਂਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿੱਚ 'ਫੁਨਹੇ ਮਹਲਾ ੫' ਸਿਰਲੇਖ ਹੇਠ ਅੰਕਿਤ ਹੈ ।

## (੫੮) ਬਾਵਨ ਅਖਰੀ

ਬਾਵਨ ਅਖਰੀ ਦਾ ਅਰਥ ਬਵੰਜਾ ਅੱਖਰਾਂ ਵਾਲੀ । ਜਿਵੇਂ ਗੁਰਮੁਖੀ ਦੀ ਵਰਣਮਾਲਾ ਦੇ ਪੈਂਤੀ ਅੱਖਰ ਹੋਣ ਕਾਰਨ ਇਸ ਨੂੰ 'ਪੈਂਤੀ-ਅਖਰੀ' ਕਿਹਾ ਜਾਂਦਾ ਹੈ, ਇਸੇ ਤਰ੍ਹਾਂ ਸੰਸਕ੍ਰਿਤ ਦੀ ਬਵੰਜਾ ਅੱਖਰਾਂ ਦੀ ਵਰਣਮਾਲਾ ਨੂੰ ਬਾਵਨ-ਅਖਰੀ ਕਹਿੰਦੇ ਹਨ ।ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦੀ ਪਵਿਤਰ ਬਾਣੀ ਬਾਵਨ-ਅਖਰੀ ਦੀ ਰਚਨਾ ਇਸ ਸੰਸਕ੍ਰਿਤ ਵਰਣਮਾਲਾ ਦੇ ਅਨੁਸਾਰ ਕੀਤੀ ਗਈ ਹੈ । ਇਹ ਪਵਿਤਰ ਗੁਰਬਾਣੀ ਰਾਗੁ ਗਉੜੀ ਵਿੱਚ ਦਰਜ ਹੈ ।

## (੫੯) ਬਿਰਹੜੇ

ਬਿਰਹੜੇ : ਵਿਛੋੜਾ, ਵਿਯੋਗ ।

ਇਸ ਵਿੱਚ ਬਿਰਹੋਂ ਦੀ ਵਿਯੋਗੀ ਉਦਾਸੀਨਤਾ ਵਾਲੀ ਚਾਲ ਹੋਣ ਕਾਰਨ ਨਾਮ ਬਿਰਹੜੇ ਰੱਖਿਆ ਗਿਆ ਹੈ । ਨਾਲ ਹੀ ਲਿਖਿਆ ਹੈ "ਘਰ ੪ ਛੰਤਾਂ ਕੀ ਜਤਿ ॥" ਇਸ ਦਾ ਭਾਵ ਹੈ ਚਾਰ ਤਾਰ ਵਿੱਚ ਗਾਉਣ ਵਾਲੇ ਛੰਤਾਂ ਦੀ ਧਾਰਨਾ ਤੇ ਗਾਉਣਾ । ਬਿਰਹੜੇ ਸ਼ਬਦ ਰਾਗੁ ਆਸਾ ਵਿੱਚ ਅੰਕਿਤ ਹਨ ।

## (੬੦) ਬਾਰਹਮਾਹਾ

ਬਾਰਹਮਾਹ ਦਾ ਅਰਥ ਹੈ ਬਾਰਾਂ ਮਹੀਨੇ । (੧) ਚੇਤ (੨) ਵਿਸਾਖ (੩) ਜੇਠ (੪) ਹਾੜ
(੫) ਸਾਉਣ (੬) ਭਾਦੋਂ (੭) ਅਸੂ (੮) ਕੱਤਕ (੯) ਮੱਘਰ (੧੦) ਪੋਹ
(੧੧) ਮਾਘ (੧੨) ਫਗੁਨ ।

ਇਸ ਵਿਚ ਹਰੇਕ ਮਹੀਨੇ ਨੂੰ ਲੈ ਕੇ ਉਸ ਵਿਚ ਵਾਪਰ ਰਹੀ ਰੁਤ ਅਤੇ ਰੁਤ ਅਨੁਸਾਰ ਬਦਲ ਰਹੀਆਂ ਮਾਨਸਿਕ ਸਥਿਤੀਆਂ ਨੂੰ ਮੁਖ ਰਖ ਕੇ ਅਤੇ ਉਹਨਾਂ ਦੇ ਅਨੁਸਾਰ ਢੰਗ ਤਰੀਕੇ ਵਰਤ ਕੇ ਗੁਰਬਾਣੀ ਰਾਹੀਂ ਜੀਵ ਨੂੰ ਅਕਾਲ ਪੁਰਖੁ ਨਾਲ ਮਿਲਾਪ ਲਈ ਉਤਸਾਹਿਤ ਕੀਤਾ ਹੋਇਆ ਹੈ ।

## (੬੧) ਭਗਤਬਾਣੀ

ਭਗਤਬਾਣੀ : ਭਗਤਾਂ ਦੀ ਬਾਣੀ ।

ਗੁਰੂ ਮਹਾਰਾਜ ਜੀ ਦੁਆਰਾ ਉਚਾਰਨ ਕੀਤੀ ਬਾਣੀ ਨੂੰ 'ਗੁਰਬਾਣੀ' ਆਖਦੇ ਹਨ, ਉਸੇ ਤਰ੍ਹਾਂ ਭਗਤਾਂ ਦੁਆਰਾ ਉਚਾਰਨ ਕੀਤੀ ਬਾਣੀ 'ਭਗਤਬਾਣੀ' ਆਖੀ ਜਾਂਦੀ ਹੈ । ਜੋ ਬਾਣੀ ਉਚਾਰਦਾ ਹੈ ਬਾਣੀ ਉਸੇ ਦਾ ਹੀ ਰੂਪ ਹੁੰਦੀ ਹੈ । ਇਹ ਪਵਿਤਰ ਬਾਣੀ ਭਗਤਾਂ ਨੇ ਉਚਾਰਣ ਕੀਤੀ ਹੈ ਇਸ ਲਈ ਇਸ ਦਾ ਸਿਰਲੇਖ ਭਗਤਬਾਣੀ ਹੈ । ਪੰਦਰਾਂ ਭਗਤਾਂ ਦੀ ਬਾਣੀ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿਚ ਦਰਜ ਹੈ ।

## (੬੨) ਭਟ / ਭਟ-ਬਾਣੀ

ਭਟ ਦੇ ਅਰਥ : ਉਸਤਤ ਕਰਨ ਵਾਲਾ ।

ਇਹਨਾਂ ਭਟਾਂ ਨੇ ਪਹਿਲੇ ਪਾਤਿਸ਼ਾਹ ਤੋਂ ਲੈ ਕੇ ਪੰਜਵੇਂ ਪਾਤਿਸ਼ਾਹ ਤੱਕ, ਉਸਤਤਿ ਦੇ ਸਵਈਏ ਉਚਾਰਨ ਕੀਤੇ । ਜੋ ਪਵਿਤਰ ਗੁਰਬਾਣੀ ਵਿਚ ਦਰਜ ਹਨ । ਇਹ ਕੁਲ ੧੭ ਭਟ (ਕਿਤੇ ੧੧) ਹਨ ।

## (੬੩) ਮੰਗਲ/ ਮੰਗਲਾਚਰਨ

ਮੰਗਲ ਅਰਥ ਮੰਗਲਾਚਰਨ, ਖੁਸ਼ੀ, ਆਨੰਦ । ਇਹ ਸਿਰਲੇਖ ਬਹੁਤ ਹੀ ਘਟ ਸ਼ਬਦਾਂ ਤੇ ਹੈ । ਪਰ ਮੰਗਲ ਪਦ ਜਗ੍ਹਾ-ਜਗ੍ਹਾ ਤੇ ਹਨ । ਇਸ ਸਿਰਲੇਖ ਦਾ ਸੰਕੇਤ ਵੀ ਇਹ ਹੈ ਕਿ ਮੰਗਲ, ਹਰਖ, ਵਿਆਹ, ਗੱਦੀ, ਪਗ, ਤਿਲਕ ਆਦਿ ਖੁਸ਼ੀ ਦੇ ਕਾਰਜ ਵਿਚ ਗਾਉਣ ਵਾਲੇ ਸ਼ਬਦ ਹਨ । ਇਹਨਾਂ ਮੰਗਲ ਸ਼ਬਦਾਂ ਵਿੱਚ, ਹਰਖ, ਵਿਸ਼ੇਸ਼ ਕਰਕੇ ਮਿਲਾਪ, ਧੰਨਵਾਦ ਬੇਨਤੀ ਆਦਿਕ ਦਾ ਹੀ ਕਥਨ ਹੈ । ਇਹ ਮੰਗਲ ਸ਼ਬਦ ਰਾਗੁ ਬਿਲਾਵਲ ਵਿਚ ਹਨ ।

ਮੰਗਲ : ਮੰਗਲਾਚਰਨ : ਕਿਸੇ ਗ੍ਰੰਥ ਦੇ ਲਿਖਣ ਦੇ ਆਰੰਭ ਵਿਚ ਕੀਤਾ ਹੋਇਆ ਮੰਗਲ ਉਸਨੂੰ ਮੰਗਲਾਚਰਨ ਕਹਿੰਦੇ ਹਨ ।

## (੬੪) ਮਹਲਾ

ਅਰਬੀ ਦਾ ਪਦ ਹੈ ਮਹਲ, ਮਹਲ ਦਾ ਅਰਥ ਹੈ ਉਤਰਨ ਦੀ ਜਗ੍ਹਾ । ਸ੍ਰੀ ਗੁਰੂ ਅੰਗਦ ਦੇਵ ਜੀ ਮਹਾਰਾਜ ਵਿਚ ਗੁਰੂ ਨਾਨਕ ਦੇਵ ਜੀ ਮਹਾਰਾਜ ਉਤਰੇ, ਇਸੇ ਤਰ੍ਹਾਂ ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ਵਿਚ ਸ੍ਰੀ ਗੁਰੂ ਅੰਗਦ ਦੇਵ ਜੀ ਮਹਾਰਾਜ ਪ੍ਰਵੇਸ਼ ਹੋਏ । ਭਾਵ ਆਪਣੀ ਜੋਤ ਲੀਣ ਕਰਦੇ ਰਹੇ, ਉਤਰਦੇ ਰਹੇ । ਇਸ ਕਰਕੇ ਗੁਰੂ ਮਹਾਰਾਜ ਜੀ ਨੇ ਆਪਣੇ ਆਪਨੂੰ ਮਹਲ ਕਰਕੇ ਉਚਾਰਣ ਕੀਤਾ । ਕਈ ਇਸ ਤਰ੍ਹਾਂ ਕਹਿੰਦੇ ਹਨ ਕਿ ਪ੍ਰਮੇਸਰ ਨੂੰ ਪਤੀ ਮੰਨਕੇ ਆਪ ਇਸਤਰੀ ਰੂਪ ਮੰਨਕੇ ਪ੍ਰਮੇਸਰ ਨਾਲ ਪਿਆਰ ਕੀਤਾ । ਇਸ ਲਈ ਆਪਣੇ ਆਪ ਨੂੰ ਮਹਲਾ ਸ਼ਬਦ ਵਰਤਿਆ, ਇਹ ਮਹਲ ਪਦ ਸਾਰੇ ਰਾਗਾਂ ਵਿਚ ਅੰਕਿਤ ਹੈ ।

## (੬੫) ਮੁੰਦਾਵਣੀ

ਇਹ ਮੁੰਦਾਵਣੀ ਪਦ ਪੋਠੋਹਾਰ ਵਿੱਚ ਹੁਣ ਤੱਕ ਵਰਤਿਆ ਜਾ ਰਿਹਾ ਹੈ । ਭਾਵ ਕਿਸੇ ਗੂਹਜ ਗੱਲ ਦੇ ਬੁਝਾਰਤ ਵਾਂਗੂ ਹੋਣ ਤੋਂ ਹੈ । ਜੰਵ ਰੋਟੀ ਖਾਣ ਬੈਠੇ ਤਾਂ ਬੁਝਾਰਤ ਵਰਗੀ ਔਖੀ ਗੱਲ ਪਾ ਕੇ ਕਹਿੰਦੇ ਹਨ

ਪਹਿਲਾਂ ਇਹ ਖੋਲ੍ਹੋ ਤਾਂ ਰੋਟੀ ਖਾਓ, ਇਹ ਮੁੰਦਾਵਣੀ ਵੀ ਬੁਝਾਰਤ ਦੀ ਤਰ੍ਹਾਂ ਹੀ ਹੈ । ਕਈ ਇਸ ਦਾ ਅਰਥ ਇਹ ਕਰਦੇ ਹਨ ਕਿ ਪਵਿਤਰ ਗੁਰਬਾਣੀ ਦੀ ਸਮਾਪਤੀ ਤੇ, ਇਹ ਮੋਹਰ ਹੈ । ਪਰ ਮੁੰਦਾਵਣੀ ਪਦ ਕਈ ਵਾਰ ਪਵਿਤਰ ਗੁਰਬਾਣੀ ਵਿੱਚ ਆਉਂਦਾ ਹੈ ।

## (੬੬) ਯਾਨੜੀਏ ਕੈ ਘਰ ਗਾਵਣਾ

ਇਹ ਸਿਰਲੇਖ ਦੀ ਸੂਚਨਾ ਹੈ, ਕਿ ਤਿਲੰਗ ਦਾ ਸ਼ਬਦ "ਇਆਨੜੀਏ ਮਾਨੜਾ ਕਾਇ ਕਰੇਹਿ , ਵਾਲੇ ਤਾਰ ਵਿੱਚ ਗਾਉਣਾ । ਤਿਲੰਗ ਦੇ ਸ਼ਬਦ ਵਿੱਚ ਘਰ ੩ ਅੰਕਿਤ ਹੈ ।ਇਸ ਲਈ ਇਸ ਸ਼ਬਦ ਨੂੰ ਵੀ ੩ ਤਾਰ ਵਿੱਚ ਗਾਉਣਾ ਚਾਹੀਦਾ ਹੈ । ਇਸ ਸ਼ਬਦ ਵਿੱਚ ਘਰ ੨ ਵੀ ਅੰਕਿਤ ਹੈ ਅਤੇ ਇਆਨੜੀਏ ਵਾਲੇ ਸ਼ਬਦ ਵਿੱਚ ਘਰ ੩ ਅੰਕਿਤ ਹੈ । ਇਸ ਦਾ ਭਾਵ ਹੈ ਕਿ ਇਹ ਸ਼ਬਦ ੨ ਤਾਰ ਵਿੱਚ ਅਤੇ ੩ ਤਾਰ ਵਿੱਚ ਵੀ ਗਾਇਆ ਜਾਂਦਾ ਹੈ । 'ਇ' ਅਤੇ 'ਆ' ਦੀ ਇਕੱਠੀ ਆਵਾਜ 'ਯ' ਹੁੰਦੀ ਹੈ । ਇਸ ਲਈ ਇਆਨੜੀਏ, ਦੀ ਥਾਂ ਯਾਨੜੀਏ ਅੰਕਿਤ ਹੈ । ਇਹ ਇੱਕੋ ਹੀ ਸ਼ਬਦ ਹੈ । ਇਹ ਪਦ ਰਾਗੁ ਬਿਲਾਵਲੁ ਵਿੱਚ ਦਰਜ ਹੈ ।

## (੬੭) ਰੁਤੀ

ਰੁਤੀ ਦਾ ਅਰਥ ਹੈ ਰੁੱਤਾਂ : ਛੇ ਰੁੱਤਾਂ । ਇਕ ਸਾਲ ਵਿਚ ੧੨ ਮਹੀਨੇ ਹੁੰਦੇ ਹਨ । ਇਕ ਰੁੱਤ ਦੋ ਮਹੀਨੇ ਦੀ ਹੁੰਦੀ ਹੈ । ਸਾਲ ਵਿਚ ਛੇ ਰੁੱਤਾਂ ਹੁੰਦੀਆਂ ਹਨ । ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿਚ ਹਰੇਕ ਰੁੱਤ ਦੇ ਨਾਮ ਉਤੇ ਜੀਵ ਪ੍ਰਥਾਏ ਰੱਬੀ ਉਪਦੇਸ਼ ਮਿਲਦਾ ਹੈ । ਰੁੱਤਾਂ ਅਨੁਸਾਰ ਬਦਲਦੀਆਂ ਮਨ ਦੀਆਂ ਪ੍ਰਸਥਿਤੀਆਂ ਨੂੰ ਮੁਖ ਰਖ ਕੇ ਬਾਣੀ ਦੁਆਰਾ ਜੀਵ ਅੰਦਰ ਵਾਹਿਗੁਰੂ ਨਾਲ ਮਿਲਾਪ ਦੀ ਤਾਂਘ ਪੈਦਾ ਕਰ ਕੇ, ਉਸ ਪਿਆਰੇ ਪਤੀ-ਪ੍ਰਮੇਸਰ ਨਾਲ ਮਿਲਾਪ ਦਾ ਸਾਧਨ ਦਸਿਆ ਹੈ । ਛੇ ਰੁੱਤਾਂ :-

(੧) ਬਸੰਤ ਰੁੱਤ (ਚੇਤ-ਵੈਸਾਖ) (੨) ਗਰਮੀ ਰੁੱਤ (ਜੇਠ-ਹਾੜ)
(੩) ਵਰਖਾ ਰੁੱਤ (ਸਾਵਣ-ਭਾਦਰੋਂ) (੪) ਸਰਦ ਰੁੱਤ (ਅਸੂ-ਕੱਤਕ)
(੫) ਸਿਸੀਅਰ ਰੁੱਤ (ਮੱਘਰ-ਪੋਹ) (੬) ਹਿਮਕਰ ਰੁੱਤ (ਮਾਘ-ਫੱਗਣ)

ਇਹ ਰੁਤੀ ਸਿਰਲੇਖ ਹੇਠ ਪਵਿਤਰ ਗੁਰਬਾਣੀ ਰਾਗੁ ਰਾਮਕਲੀ ਵਿਚ ਦਰਜ ਹੈ ।

## (੬੮) ਰਹਾਉ / ਰਹਾਉ ਦੂਜਾ

ਰਹਾਉ : ਸ਼ਬਦ ਦਾ ਸਿਧਾਂਤ ਰਹਾਉ ਵਾਲੀ ਤੁਕ ਵਿਚ ਹੁੰਦਾ ਹੈ । ਸਾਰੇ ਸ਼ਬਦ ਦਾ ਭਾਵ ਰਹਾਉ ਵਾਲੀ ਤੁਕ ਵਿਚ ਹੈ । ਉਹ ਪਦ ਜੋ ਗਾਉਣ ਵੇਲੇ ਵਾਰ-ਵਾਰ ਅੰਤਰੇ ਪਿੱਛੋਂ ਵਰਤਿਆ ਜਾਂਦਾ ਹੈ। ਉਸ ਨੂੰ ਸਥਾਈ ਜਾਂ ਰਹਾਉ ਕਹਿੰਦੇ ਹਨ ।

ਕੁਝ ਸ਼ਬਦਾਂ ਵਿਚ 'ਰਹਾਉ ਦੂਜਾ' ਵੀ ਅੰਕਿਤ ਹੈ । ਇਹ ਸ਼ਬਦ ਦੇ ਅੰਤਲੇ ਪਦੇ ਮਗਰੋਂ ਆਉਂਦਾ ਹੈ । ਕਈ ਸ਼ਬਦਾਂ ਵਿਚ ਰਹਾਉ ਇਕ ਤੋਂ ਜਿਆਦਾ ਵਾਰ ਆਉਂਦਾ ਹੈ । ਦੋ ਵਾਰੀ, ਤਿੰਨ ਵਾਰੀ, ਚਾਰ ਵਾਰੀ, ਛੇ ਵਾਰੀ ਵੀ ਆਉਂਦਾ ਹੈ ।

## (੬੯) ਰਹੋਏ ਕੇ ਛੰਤ ਕੇ ਘਰਿ

ਇਹ ਵੀ ਜਿਵੇਂ ਪਿਛੇ , "ਏਕ ਸੁਆਨ ਕੇ ਘਰਿ ਗਾਵਣਾ" ਜਾਂ "ਪਹਿਰਿਆ ਕੈ ਘਰਿ ਗਾਵਣਾ", ਅੰਕਿਤ ਹੈ। ਇਸ ਤਰ੍ਹਾਂ ਇਹ ਵੀ ਇਕ ਤਰ੍ਹਾਂ ਦੀ ਧਾਰਨਾ ਦਾ ਪੰਜਾਬੀ ਗੀਤ, ਜਿਸ ਨੂੰ ਲੰਬੀ ਹੇਕ ਨਾਲ ਗਾਇਆ ਜਾਂਦਾ ਹੈ। ਇਸ ਨੂੰ ਇਸਤਰੀਆਂ ਵਿਆਹ ਸਮੇਂ ਜਾਂ ਮੰਦਰਾਂ ਵਿਚ ਗਾਉਂਦੀਆਂ ਹਨ । ਇਸ ਗੀਤ ਵਿਚ ਲੰਮੇ ਰਹਾਉ ਤੋਂ ਛੁਟ, ਟੇਕ ਦੀ ਤੁਕ ਵਾਰ-ਵਾਰ ਗਾਉਣੀ ਹੁੰਦੀ ਹੈ । ਇਹ ਸ਼ਬਦ ਰਾਗੁ ਗਾਉੜੀ ਵਿਚ ਅੰਕਿਤ ਹੈ ।

## (੭੦) ਰਾਗੁ

ਸੰਗੀਤ ਵਿਚ ਰਾਗੁ ਦਾ ਸਰੂਪ ਇਹ ਲਿਖਿਆ ।

ਧੁਨਿ ਵਿਸ਼ੇਸ਼ ਸਵਰ ਵਰਣ ਸੋ ਹੋਇ ਬਿਭੂਖਤ ਦੇਹ ।
ਝਨ, ਮਨ ਕੋ ਮੋਹਤ ਕਰੈ ਵਹੈ ਰਾਸ ਰਸ ਗ੍ਰੇਹ ॥

ਵਾਜੇ ਜਾਂ ਗਲੇ ਤੋਂ ਸੱਤਾਂ ਸੁਰਾਂ ਦੇ ਸਮੇਤ ਅਤੇ ਸਥਾਈ ਸੱਤਾਂ ਸੁਰਾਂ ਦੇ ਚਾਰੇ ਵਰਨ ਤੇ ਅਲੰਕਾਰ ਜਿਸ ਵਿਚ ਹੋਣ ਅਤੇ ਸੁਣਨ ਵਾਲਿਆਂ ਨੂੰ ਮੋਹਤ ਕਰੇ ਉਸ ਨੂੰ ਰਾਗੁ ਕਹਿੰਦੇ ਹਨ । ਸੁਰ, ਤਾਲ ,ਲੈ, ਨਾਲ ਮਿਲੀ ਹੋਈ ਜੋ ਧੁਨ ਹੋਵੇ, ਉਸ ਨੂੰ ਰਾਗੁ ਕਹਿੰਦੇ ਹਨ । ਮੁੱਖ ਛੇ ਰਾਗੁ ਹਨ । ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿਚ ੩੧ ਰਾਗੁ ਹਨ ।

## (੭੧) ਰਾਗੁ ਮਾਲਾ

ਰਾਗੁ ਮਾਲਾ :ਰਾਗਾਂ ਦੀ ਲੜੀ ।

ਰਾਗੁ ਤੇ ਉਹਨਾਂ ਦੇ ਪਰਿਵਾਰ, ਦਾ ਵਰਣਨ ਜਿਸ ਵਿੱਚ ਹੋਵੇ ਉਸ ਨੂੰ ਰਾਗੁ ਮਾਲਾ ਕਹਿੰਦੇ ਹਨ । ਧੰਨ ਧੰਨ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿੱਚ ਦਰਜ ਰਾਗੁ ਮਾਲਾ ਵਿੱਚ ੮੪ ਰਾਗਾਂ ਦਾ ਵੇਰਵਾ ਹੈ ।

## (੭੨) ਲਾਵਾਂ

ਇਹ ਸਿਰਲੇਖ ਤਾਂ ਭਾਵੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿੱਚ ਅੰਕਿਤ ਨਹੀਂ ਹੈ । ਪਰ ਸ਼ਬਦ

ਵਿੱਚ ਚਾਰ ਲਾਵ ਪਦ ਅੰਕਿਤ ਹੋਣ ਕਰਕੇ ਇਸ ਸ਼ਬਦ ਦਾ ਨਾਮ ਲਾਵਾਂ ਪੈ ਗਿਆ। ਇਸ ਪਵਿਤਰ ਗੁਰਬਾਣੀ ਦਾ ਪਾਠ ਵਿਆਹ ਵਿੱਚ ਆਨੰਦ ਕਾਰਜ ਸਮੇਂ ਕੀਤਾ ਜਾਂਦਾ ਹੈ। ਰਾਗੀ ਸਿੰਘ ਲਾਵਾਂ ਦਾ ਪਾਠ ਕਰਦੇ ਹਨ ਅਤੇ ਵਿਆਹ ਵਾਲੀ ਜੋੜੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੀਆਂ ਪਰਿਕਰਮਾ ਕਰਦੀ ਹੈ। ਇਹ ਲਾਵਾਂ ਦੇ ਸ਼ਬਦ ਰਾਗੁ ਸੂਹੀ ਵਿੱਚ ਅੰਕਿਤ ਹਨ।

## (੭੩) ਵਾਰ

ਵਾਰ ਦਾ ਅਰਥ : ਜਸ ਕਰਨਾ ਹੈ। ਵਾਰ:- ਜੰਗ-ਯੁੱਧ ਸੰਬੰਧੀ ਰਚਨਾ। ਜਿਸ ਵਿੱਚ ਸੂਰਵੀਰਤਾ ਦਾ ਕਥਨ ਹੈ। ਜੰਗਾਂ-ਯੁੱਧਾਂ ਵਿੱਚ ਸੂਰਮਿਆਂ ਦੇ ਕਾਰਨਾਮੇ ਅਤੇ ਉਨਾਂ ਦਾ ਜਸ ਜਿਸ ਵਿਚ ਹੋਵੇ ਅਤੇ ਢਾਡੀ ਜੋ ਛੰਦ ਗਾਉਂਦੇ ਹਨ, ਉਸਨੂੰ ਵਾਰ ਕਹਿੰਦੇ ਹਨ। ਇਸ ਤਰ੍ਹਾਂ ਵਾਰ ਦਾ ਭਾਵ ਜਸ ਹੋਇਆ।ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿੱਚ ੨੨ ਵਾਰਾਂ ਅੰਕਿਤ ਹਨ। ਇਨ੍ਹਾਂ ੨੨ ਵਾਰਾਂ ਵਿੱਚ ਪ੍ਰਮੇਸਰ ਦਾ ਜਸ ਕਥਨ ਕੀਤਾ ਹੈ ਅਤੇ ਛੰਦਾਂ ਦੀ ਚਾਲ ਢਾਡੀਆਂ ਦੀਆਂ ਵਾਰਾਂ ਵਾਲੇ ਛੰਦਾਂ ਦੀ ਹੈ। ਇਸ ਲਈ ਸਿਰਲੇਖ ਵਾਰ ਕਰਕੇ ਅੰਕਿਤ ਹੈ।

## (੭੪) ਵਾਰ ੭ (ਵਾਰ ਸਤ)

ਇਹ ਬਾਣੀ ਦਿਨਾਂ ਦੇ ਪਰਥਾਇ ਹੋਣ ਕਰਕੇ ਇਸਦਾ ਸਿਰਲੇਖ ਵਾਰ ੭ ਕਰਕੇ ਅੰਕਿਤ ਹੈ। ਇਸ ਪਵਿਤਰ ਬਾਣੀ ਵਿੱਚ ਐਤਵਾਰ ਤੋਂ ਲੈ ਕੇ ਸ਼ਨੀਵਾਰ ਤੱਕ ਸੱਤਾਂ ਦਿਨਾ ਦਾ ਵਰਨਣ ਹੋਣ ਕਰਕੇ ਇਸ ਦਾ ਸਿਰਲੇਖ ਵਾਰ ੭ ਅੰਕਿਤ ਹੈ। ਇਹ ਸਿਰਲੇਖ ਪਵਿਤਰ ਗੁਰਬਾਣੀ ਵਿੱਚ ਦੋ ਵਾਰ ਅੰਕਿਤ ਹੈ।

ਦਿਨਾਂ ਦੇ ਨਾਮ:

(੧) ਸੋਮਵਾਰ (੨) ਮੰਗਲਵਾਰ (੩) ਬੁੱਧਵਾਰ (੪) ਵੀਰਵਾਰ (੫) ਸ਼ੁੱਕਰਵਾਰ
(੬) ਸ਼ਨੀਵਾਰ (੭) ਐਤਵਾਰ।

## (੭੫) ਵਣਜਾਰਾ

ਵਣਜਾਰਾ ਸ਼ਬਦ ਦਾ ਅਰਥ ਹੈ ਵਣਜ ਵਾਪਾਰ ਕਰਨ ਵਾਲਾ ਸੌਦਾਗਰ ਵਾਪਾਰੀ। ਇਸ ਜੀਵ ਨੂੰ ਇੱਕ ਖਾਸ ਵਣਜ ਵਾਸਤੇ ਭੇਜਿਆ ਗਿਆ ਹੈ ਇਸ ਸ਼ਬਦ ਵਿੱਚ ਉਸ ਵਣਜ ਵਾਰੇ ਵਰਨਣ ਕੀਤਾ ਹੈ। ਸੱਚਾ ਵਣਜ ਪ੍ਰਮੇਸਰ ਪ੍ਰਮਾਤਮਾ ਦਾ ਨਾਮ ਹੈ। ਇਸ ਅਮੋਲਕ ਵਪਾਰ ਨੂੰ ਕਰਨ ਦਾ ਉਪਦੇਸ਼ ਕੀਤਾ ਹੈ। ਇਹ ਸ਼ਬਦ ਵਣਜਾਰਾ ਸਿਰਲੇਖ ਹੇਠ ਸਿਰੀ ਰਾਗੁ ਵਿੱਚ ਅੰਕਿਤ ਹੈ।

(ਸੰਪੂਰਨ)

ਸਤਿਨਾਮੁ ਸ੍ਰੀ ਵਾਹਿਗੁਰੂ

ੴ ਸਤਿਗੁਰ ਪ੍ਰਸਾਦਿ ॥

(ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ)

# ਭਾਗ ਦੂਜਾ

## ਪ੍ਰਸ਼ਨੋਤਰੀ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿਚਲੇ
੧੪੩੦ ਅੰਗਾਂ ਵਿੱਚ ਦਰਜ
੬ ਗੁਰੂ ਮਹਾਰਾਜ, ੧੫ ਭਗਤ, ੪ ਗੁਰਸਿੱਖ
ਅਤੇ ੧੭ (੧੧) ਭੱਟਾਂ ਦੀ ਪਵਿਤਰ ਗੁਰਬਾਣੀ
ਨਾਲ ਸਬੰਧੀ ਪ੍ਰਸ਼ਨ ਉੱਤਰ

## ੴ ਸਤਿਗੁਰ ਪ੍ਰਸਾਦਿ
## ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ
## ਪ੍ਰਗਟਤਾ ਅਤੇ ਗੁਰਤਾਗੱਦੀ ਸਬੰਧੀ
## ਪ੍ਰਸ਼ਨੋਤਰੀ

ਪ੍ਰਸ਼ਨ ੧: ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੀ ਪਵਿਤਰ ਗੁਰਬਾਣੀ ਸਭ ਤੋਂ ਪਹਿਲਾਂ ਮਾਤ ਲੋਕ ਤੇ ਕੌਣ ਲੈ ਕੇ ਆਏ ਸਨ ?

ਉੱਤਰ: ਧੰਨ ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ।

ਪ੍ਰਸ਼ਨ ੨: ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੀ ਪਵਿਤਰ ਗੁਰਬਾਣੀ ਸਭ ਤੋਂ ਪਹਿਲਾਂ ਮਾਤ ਲੋਕ ਤੇ ਕਿਸ ਰੂਪ ਵਿਚ ਪ੍ਰਗਟ ਹੋਈ ?

ਉੱਤਰ: ਮੂਲ ਮੰਤਰ ਦੇ ਰੂਪ ਵਿਚ ਪ੍ਰਗਟ ਹੋਈ।

ਪ੍ਰਸ਼ਨ ੩: ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੀ ਪਵਿਤਰ ਗੁਰਬਾਣੀ ਮੂਲ ਮੰਤਰ ਦੇ ਰੂਪ ਵਿਚ ਕਿਸ ਅਸਥਾਨ ਤੋਂ ਪ੍ਰਗਟ ਹੋਈ ?

ਉੱਤਰ: ਸੁਲਤਾਨਪੁਰ ਲੋਧੀ ਧੰਨ ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਵੇਈਂ ਨਦੀ ਵਿਚੋਂ ਨਿਕਲਣ ਸਮੇਂ ਪ੍ਰਗਟ ਹੋਈ।

ਪ੍ਰਸ਼ਨ ੪: ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੀ ਪਵਿਤਰ ਗੁਰਬਾਣੀ ਨੂੰ ਇਕ ਜਗ੍ਹਾ ਇਕੱਠਾ ਕਰਨ ਦਾ ਪਰਉਪਕਾਰੀ ਕਾਰਜ ਕਿਸ ਗੁਰੂ ਮਹਾਰਾਜ ਜੀ ਨੇ ਕੀਤਾ ?

ਉੱਤਰ: ਧੰਨ ਧੰਨ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ।

ਪ੍ਰਸ਼ਨ ੫: ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੀ ਪਵਿਤਰ ਗੁਰਬਾਣੀ ਜੋ ਧੰਨ ਧੰਨ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਇਕੱਠੀ ਕੀਤੀ ਸੀ, ਉਹ ਕਿਸ ਤੋਂ ਲਿਖਵਾਈ ?

ਉੱਤਰ: ਭਾਈ ਗੁਰਦਾਸ ਜੀ ਤੋਂ ਲਿਖਵਾਈ ਸੀ।

ਪ੍ਰਸ਼ਨ ੬: ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੀ ਪਵਿਤਰ ਗੁਰਬਾਣੀ ਭਾਈ ਗੁਰਦਾਸ ਜੀ ਤੋਂ ਕਿਸ ਅਸਥਾਨ ਤੇ ਲਿਖਵਾਈ ਸੀ ?

ਉੱਤਰ: ਸ੍ਰੀ ਹਰਿਮੰਦਰ ਸਾਹਿਬ (ਅੰਮ੍ਰਿਤਸਰ) ਵਿਖੇ ਰਾਮਸਰ ਦੇ ਅਸਥਾਨ ਤੇ।

ਪ੍ਰਸ਼ਨ ੭: ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੀ ਪਵਿਤਰ ਗੁਰਬਾਣੀ ਜੋ ਭਾਈ ਗੁਰਦਾਸ ਜੀ ਤੋਂ ਸ੍ਰੀ ਰਾਮਸਰ ਵਿਖੇ ਲਿਖਵਾਈ ਸੀ ਇਸ ਕਾਰਜ ਦੀ ਸੰਪੂਰਨਤਾਈ ਕਦੋਂ ਹੋਈ ?

ਉੱਤਰ: ੧੬੦੪ ਈ: ਵਿਚ ਹੋਈ ਸੀ।

ਪ੍ਰਸ਼ਨ ੮: ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੀ ਪਵਿਤਰ ਗੁਰਬਾਣੀ ਦਾ ਪਹਿਲਾ ਪ੍ਰਕਾਸ਼ ਕਿਸ ਅਸਥਾਨ ਤੇ ਕੀਤਾ ਗਿਆ ?

ਉੱਤਰ: ਸ੍ਰੀ ਹਰਿਮੰਦਰ ਸਾਹਿਬ (ਅੰਮ੍ਰਿਤਸਰ) ਵਿਖੇ।

ਪ੍ਰਸ਼ਨ ੯: ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੀ ਪਵਿਤਰ ਗੁਰਬਾਣੀ ਦਾ ਪਹਿਲਾ ਪ੍ਰਕਾਸ਼ ਕਿਸ ਤਰੀਕ ਨੂੰ ਹੋਇਆ ?

ਉੱਤਰ: ਸੰਮਤ ੧੬੬੧ ਭਾਦੋਂ ਸੁਦੀ ਏਕਮ (੧੬੦੪ ਈ:) ਨੂੰ ਹੋਇਆ।

ਪ੍ਰਸ਼ਨ ੧੦: ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੇ ਪਹਿਲੇ ਗ੍ਰੰਥੀ ਕਿਹਨਾਂ ਨੂੰ ਥਾਪਿਆ ਗਿਆ?

ਉੱਤਰ: ਬਾਬਾ ਬੁੱਢਾ ਜੀ ਨੂੰ ਥਾਪਿਆ ਗਿਆ।

ਪ੍ਰਸ਼ਨ ੧੧: ਧੰਨ ਧੰਨ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਜੋ ਆਦਿ ਬੀੜ ਭਾਈ ਗੁਰਦਾਸ ਜੀ ਤੋਂ ਲਿਖਵਾਈ ਸੀ, ਉਹ ਇਸ ਸਮੇਂ ਕਿੱਥੇ ਬਿਰਾਜਮਾਨ ਹੈ ?

ਉੱਤਰ: ਸ੍ਰੀ ਕਰਤਾਰਪੁਰ ਸਾਹਿਬ ਵਿਖੇ ਬਿਰਾਜਮਾਨ ਹੈ।

ਪ੍ਰਸ਼ਨ ੧੨: ਧੰਨ ਧੰਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਜਦੋਂ ਸਿੱਖ ਸੇਵਕ ਕਰਤਾਰਪੁਰ ਆਦਿ ਬੀੜ ਲੈਣ ਵਾਸਤੇ ਭੇਜੇ ਸਨ ਤਾਂ ਆਪ ਸਤਿਗੁਰੂ ਕਿੱਥੇ ਬਿਰਾਜਮਾਨ ਸਨ ?

ਉੱਤਰ: ਸ੍ਰੀ ਦਮਦਮਾ ਸਾਹਿਬ (ਸਾਬੋ ਕੀ ਤਲਵੰਡੀ) ਵਿਖੇ।

ਪ੍ਰਸ਼ਨ ੧੩: ਧੰਨ ਧੰਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਸਿੱਖ ਸੇਵਕਾਂ ਨੂੰ ਕਰਤਾਰਪੁਰ ਆਦਿ ਬੀੜ ਲੈਣ ਵਾਸਤੇ ਕਿਸ ਕੋਲ ਭੇਜਿਆ ਸੀ ?

ਉੱਤਰ: ਧੀਰਮਲ ਕੋਲ ਭੇਜਿਆ ਸੀ।

ਪ੍ਰਸ਼ਨ ੧੪: ਧੰਨ ਧੰਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਜਿਹੜੇ ਸਿਖ ਸੇਵਕ ਭੇਜੇ ਸਨ, ਧੀਰਮਲ ਨੇ ਉਨ੍ਹਾਂ ਨੂੰ ਕੀ ਕਿਹਾ ਸੀ ?

ਉੱਤਰ: ਧੀਰਮਲ ਨੇ ਆਦਿ ਬੀੜ ਦੇਣ ਤੋਂ ਜਵਾਬ ਦੇ ਦਿੱਤਾ ਅਤੇ ਕਿਹਾ ਜੇਕਰ ਤੁਹਾਡਾ ਗੁਰੂ ਸ਼ਕਤੀ ਵਾਲਾ ਹੈ ਤਾਂ ਆਪ ਗੁਰਬਾਣੀ ਰਚ ਲਵੇ।

ਪ੍ਰਸ਼ਨ ੧੫: ਧੰਨ ਧੰਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਧੀਰਮਲ ਦੇ ਜਵਾਬ ਦੇਣ ਤੇ '੧ੴ ਤੋਂ ਲੈ ਕੇ ਅਠਾਰਹ ਦਸ ਬੀਸ' ਤੱਕ ਆਪ ਉਚਾਰਨ ਕਰਕੇ ਪਵਿਤਰ ਗੁਰਬਾਣੀ ਕਿਸ ਅਸਥਾਨ ਤੇ ਰਚੀ।

ਉੱਤਰ: ਸ੍ਰੀ ਦਮਦਮਾ ਸਾਹਿਬ (ਸਾਬੋ ਕੀ ਤਲਵੰਡੀ) ਵਿਖੇ।

ਪ੍ਰਸ਼ਨ ੧੬: ਧੰਨ ਧੰਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਪਵਿਤਰ ਗੁਰਬਾਣੀ ਦੇ ਲਿਖਣ ਦਾ ਕਾਰਜ ਕਿਸ ਕੋਲੋਂ ਕਰਵਾਇਆ ?

ਉੱਤਰ: ਭਾਈ ਮਨੀ ਸਿੰਘ ਜੀ ਪਾਸੋਂ।

ਪ੍ਰਸ਼ਨ ੧੭: ਧੰਨ ਧੰਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਪਵਿਤਰ ਗੁਰਬਾਣੀ ਰਚਨ ਦਾ ਜੋ ਪਵਿਤਰ ਕਾਰਜ ਆਰੰਭਿਆ ਸੀ ਉਸਦੀ ਸਮਾਪਤੀ ਕਿੰਨੇ ਸਮੇਂ ਵਿੱਚ ਹੋਈ ?

ਉੱਤਰ: ੯ ਮਹੀਨੇ, ੯ ਦਿਨ, ੯ ਘੜੀਆਂ ਅਤੇ ੯ ਪਲ ਵਿੱਚ ਸਮਾਪਤੀ ਹੋਈ।

ਪ੍ਰਸ਼ਨ ੧੮: ਧੰਨ ਧੰਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਪਵਿਤਰ ਗੁਰਬਾਣੀ ਰਚ ਕੇ ਕਿੰਨੇ ਸਿੱਖਾਂ ਨੂੰ ਗੁਰਬਾਣੀ ਦੇ ਅਰਥਾਂ ਸਮੇਤ ਪੜ੍ਹਾਇਆ ?

ਉੱਤਰ: ੪੮ ਸਿੱਖਾਂ ਨੂੰ।

ਪ੍ਰਸ਼ਨ ੧੯: ਧੰਨ ਧੰਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਮਦਮਾ ਸਾਹਿਬ ਤੋਂ ਜਾਣ ਤੋਂ ਬਾਅਦ ਪਵਿਤਰ ਗੁਰਬਾਣੀ ਸਮੇਤ ਆਪਣੇ ਅੰਤਿਮ ਸਮੇਂ ਕਿੱਥੇ ਜਾ ਬਿਰਾਜੇ ?

ਉੱਤਰ: ਸ੍ਰੀ ਹਜ਼ੂਰ ਸਾਹਿਬ (ਨਾਂਦੇੜ) ਵਿਖੇ।

ਪ੍ਰਸ਼ਨ ੨੦: ਧੰਨ ਧੰਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਨੂੰ ਗੁਰਤਾਗੱਦੀ ਕਿੱਥੇ ਪ੍ਰਦਾਨ ਕੀਤੀ ?

ਉੱਤਰ: ਸ੍ਰੀ ਹਜ਼ੂਰ ਸਾਹਿਬ (ਨਾਂਦੇੜ) ਵਿਖੇ।

ਪ੍ਰਸ਼ਨ ੨੧: ਧੰਨ ਧੰਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਨੂੰ ਗੁਰਤਾਗੱਦੀ ਕਦੋਂ ਪ੍ਰਦਾਨ ਕੀਤੀ ?

ਉੱਤਰ: ੧੭੬੫ ਬਿ: ਕੱਤਕ ਸੁਦੀ ਦੂਜ (੧੭੦੮ ਈ:) ਨੂੰ।

ਪ੍ਰਸ਼ਨ ੨੨: ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੇ ਕੁੱਲ ਕਿੰਨੇ ਅੰਗ ਹਨ ?

ਉੱਤਰ: ਕੁੱਲ ੧੪੩੦ ਅੰਗ ਹਨ।

ਪ੍ਰਸ਼ਨ ੨੩: ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੇ ਕੁੱਲ ਕਿੰਨੇ ਰਾਗੁ ਹਨ ?

ਉੱਤਰ: ਕੁੱਲ ੩੧ ਰਾਗੁ ਹਨ।

ਪ੍ਰਸ਼ਨ ੨੪: ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੇ ੩੧ ਰਾਗਾਂ ਦੇ ਨਾਮ ਦੱਸੋ ?

ਉੱਤਰ:

| | | |
|---|---|---|
| (੧) ਸਿਰੀਰਾਗੁ | (੨) ਰਾਗੁ ਮਾਝ | (੩) ਰਾਗੁ ਗਉੜੀ |
| (੪) ਰਾਗੁ ਆਸਾ | (੫) ਰਾਗੁ ਗੂਜਰੀ | (੬) ਰਾਗੁ ਦੇਵਗੰਧਾਰੀ |
| (੭) ਰਾਗੁ ਬਿਹਾਗੜਾ | (੮) ਰਾਗੁ ਵਡਹੰਸੁ | (੯) ਰਾਗੁ ਸੋਰਠਿ |
| (੧੦) ਰਾਗੁ ਧਨਾਸਰੀ | (੧੧) ਰਾਗੁ ਜੈਤਸਰੀ | (੧੨) ਰਾਗੁ ਟੋਡੀ |
| (੧੩) ਰਾਗੁ ਬੈਰਾੜੀ | (੧੪) ਰਾਗੁ ਤਿਲੰਗ | (੧੫) ਰਾਗੁ ਸੂਹੀ |
| (੧੬) ਰਾਗੁ ਬਿਲਾਵਲੁ | (੧੭) ਰਾਗੁ ਗੋਂਡ | (੧੮)ਰਾਗੁ ਰਾਮਕਲੀ |
| (੧੯) ਰਾਗੁ ਨਟ ਨਾਰਾਇਨ | (੨੦) ਰਾਗੁ ਮਾਲੀ ਗਾਉੜਾ | (੨੧) ਰਾਗੁ ਮਾਰੂ |
| (੨੨) ਰਾਗੁ ਤੁਖਾਰੀ | (੨੩) ਰਾਗੁ ਕੇਦਾਰਾ | (੨੪) ਰਾਗੁ ਭੈਰਉ |
| (੨੫) ਰਾਗੁ ਬਸੰਤੁ | (੨੬) ਰਾਗੁ ਸਾਰਗ | (੨੭) ਰਾਗੁ ਮਲਾਰ |
| (੨੮) ਰਾਗੁ ਕਾਨੜਾ | (੨੯) ਰਾਗੁ ਕਲਿਆਨ | (੩੦) ਰਾਗੁ ਪਰਭਾਤੀ |
| (੩੧) ਰਾਗੁ ਜੈਜਾਵੰਤੀ ॥ | | |

ਪ੍ਰਸ਼ਨ ੨੫: ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿੱਚ ਕਿੰਨੇ ਗੁਰੂ ਮਹਾਰਾਜ ਜੀ ਦੀ ਪਵਿਤਰ ਗੁਰਬਾਣੀ ਦਰਜ ਹੈ ?

ਉੱਤਰ: ੬ ਗੁਰੂ ਮਹਾਰਾਜ ਜੀ ਦੀ ਪਵਿਤਰ ਗੁਰਬਾਣੀ ਦਰਜ ਹੈ।

ਪ੍ਰਸ਼ਨ ੨੬: ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿਚ ਜਿੰਨਾਂ ੬ ਗੁਰੂ ਮਹਾਰਾਜ ਜੀ ਦੀ ਪਵਿਤਰ ਗੁਰਬਾਣੀ ਦਰਜ ਹੈ, ਉਨ੍ਹਾਂ ਦੇ ਪਵਿਤਰ ਨਾਮ ਦੱਸੋ।

ਉੱਤਰ:
(੧) ਧੰਨ ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ।
(੨) ਧੰਨ ਧੰਨ ਸ੍ਰੀ ਗੁਰੂ ਅੰਗਦ ਦੇਵ ਜੀ ਮਹਾਰਾਜ।
(੩) ਧੰਨ ਧੰਨ ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ।
(੪) ਧੰਨ ਧੰਨ ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ।
(੫) ਧੰਨ ਧੰਨ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ।
(੬) ਧੰਨ ਧੰਨ ਸ੍ਰੀ ਗੁਰੂ ਤੇਗ ਬਹਾਦਰ ਜੀ ਮਹਾਰਾਜ।

ਪ੍ਰਸ਼ਨ ੨੭: ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿਚ ਕਿੰਨੇ ਭਗਤਾਂ ਦੀ ਪਵਿਤਰ ਬਾਣੀ ਦਰਜ ਹੈ ?

ਉੱਤਰ: ੧੫ ਭਗਤਾਂ ਦੀ ਪਵਿਤਰ ਬਾਣੀ ਦਰਜ ਹੈ।

ਪ੍ਰਸ਼ਨ ੨੮: ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿਚ ਜਿੰਨ੍ਹਾਂ ੧੫ ਭਗਤਾਂ ਦੀ ਪਵਿਤਰ ਬਾਣੀ ਦਰਜ ਹੈ, ਉਨ੍ਹਾਂ ਦੇ ਪਵਿਤਰ ਨਾਮ ਦੱਸੋ ।

ਉੱਤਰ: (੧) ਭਗਤ ਕਬੀਰ ਜੀ (੨) ਭਗਤ ਨਾਮਦੇਵ ਜੀ (੩) ਭਗਤ ਰਵਿਦਾਸ ਜੀ (੪) ਭਗਤ ਸੇਖ ਫਰੀਦ ਜੀ (੫) ਭਗਤ ਧੰਨਾ ਜੀ (੬) ਭਗਤ ਸਧਨਾ ਜੀ (੭) ਭਗਤ ਪੀਪਾ ਜੀ (੮) ਭਗਤ ਸੈਣ ਜੀ (੯) ਭਗਤ ਬੇਣੀ ਜੀ (੧੦) ਭਗਤ ਸੂਰਦਾਸ ਜੀ (੧੧) ਭਗਤ ਜੈਦੇਵ ਜੀ (੧੨) ਭਗਤ ਰਾਮਾਨੰਦ ਜੀ (੧੩) ਭਗਤ ਪਰਮਾਨੰਦ ਜੀ (੧੪) ਭਗਤ ਭੀਖਨ ਜੀ (੧੫) ਭਗਤ ਤ੍ਰਿਲੋਚਨ ਜੀ

ਪ੍ਰਸ਼ਨ ੨੯: ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿਚ ਕਿੰਨੇ ਗੁਰਸਿਖਾਂ ਦੀ ਪਵਿਤਰ ਬਾਣੀ ਦਰਜ ਹੈ ?

ਉੱਤਰ: ੪ ਗੁਰਸਿਖਾਂ ਦੀ ਪਵਿਤਰ ਬਾਣੀ ਦਰਜ ਹੈ ।

ਪ੍ਰਸ਼ਨ ੩੦: ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿਚ ਜਿੰਨ੍ਹਾਂ ੪ ਗੁਰਸਿਖਾਂ ਦੀ ਪਵਿਤਰ ਬਾਣੀ ਦਰਜ ਹੈ, ਉਨ੍ਹਾਂ ਦੇ ਪਵਿਤਰ ਨਾਮ ਦੱਸੋ ?

ਉੱਤਰ: (੧) ਭਾਈ ਮਰਦਾਨਾ ਜੀ (੨) ਭਾਈ ਸੁੰਦਰ ਜੀ (੩) ਭਾਈ ਸੱਤਾ ਜੀ (੪) ਭਾਈ ਬਲਵੰਡ ਜੀ ।

ਪ੍ਰਸ਼ਨ ੩੧: ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿਚ ਕਿੰਨੇ ਭਟਾਂ ਦੀ ਪਵਿਤਰ ਬਾਣੀ ਦ ਰ ਜ ਹੈ ?

ਉੱਤਰ: ੧੭ ਭੱਟਾਂ (ਕਈ ਵਿਦਵਾਨਾਂ ਅਨੁਸਾਰ ੧੧ ਭੱਟਾਂ) ਦੀ ਪਵਿਤਰ ਬਾਣੀ ਦਰਜ ਹੈ ।

ਪ੍ਰਸ਼ਨ ੩੨: ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿਚ ਜਿੰਨ੍ਹਾਂ ੧੭ ਭੱਟਾਂ ਦੀ ਪਵਿਤਰ ਬਾਣੀ ਦਰਜ ਹੈ, ਉਨ੍ਹਾਂ ਦੇ ਪਵਿਤਰ ਨਾਮ ਦੱਸੋ ।

ਉੱਤਰ: (੧) ਜਾਲਪ ਜੀ (੨) ਬਲ੍ਯ ਜੀ (੩) ਹਰਬੰਸ ਜੀ (੪) ਮਥੁਰਾ ਜੀ (੫) ਕਲ੍ਯ ਜੀ (੬) ਕਲਸਹਾਰ ਜੀ (੭) ਜਲਨ ਜੀ (੮) ਨਲ੍ਯ ਜੀ (੯) ਟਲ੍ਯ ਜੀ (੧੦) ਸਲ੍ਯ ਜੀ (੧੧) ਜਲ੍ਯ ਜੀ (੧੨) ਭਲ੍ਯ ਜੀ (੧੩) ਕੀਰਤ ਜੀ (੧੪) ਗਇੰਦ ਜੀ (੧੫) ਦਾਸ ਜੀ (੧੬) ਗੰਗਾ ਜੀ (੧੭) ਭਿਖਾ ਜੀ ।

ਪ੍ਰਸ਼ਨ ੩੩: ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿਚ ਕਿਸ ਗੁਰੂ ਮਹਾਰਾਜ ਜੀ ਦੀ ਪਵਿਤਰ ਗੁਰਬਾਣੀ ਸਭ ਤੋਂ ਵੱਧ ਹੈ ?

ਉੱਤਰ: ਧੰਨ ਧੰਨ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦੀ ।

ਪ੍ਰਸ਼ਨ ੩੪: ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿਚ ਕਿਸ ਗੁਰੂ ਮਹਾਰਾਜ ਜੀ ਦੀ ਪਵਿਤਰ ਗੁਰਬਾਣੀ ਸਭ ਤੋਂਘੱਟ ਹੈ ?

ਉੱਤਰ: ਧੰਨ ਧੰਨ ਸ੍ਰੀ ਗੁਰੂ ਅੰਗਦ ਦੇਵ ਜੀ ਮਹਾਰਾਜ ਦੀ ।

ਪ੍ਰਸ਼ਨ ੩੫: ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿਚ ਕਿਸ ਭਗਤ ਜੀ ਦੀ ਪਵਿਤਰ ਬਾਣੀ ਸਭ ਤੋਂ ਵੱਧ ਹੈ ?

ਉੱਤਰ: ਭਗਤ ਕਬੀਰ ਜੀ ਦੀ ।

ਪ੍ਰਸ਼ਨ ੩੬: ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿਚ ਕੁੱਲ ਕਿੰਨੀਆਂ ਵਾਰਾਂ ਹਨ ?

ਉੱਤਰ: ਕੁੱਲ ੨੨ ਵਾਰਾਂ ਹਨ ।

ਪ੍ਰਸ਼ਨ ੩੭: ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿਚ ਦਰਜ ੨੨ ਵਾਰਾਂ ਦੇ ਨਾਮ ਦੱਸੋ ।

ਉੱਤਰ:

| | |
|---|---|
| (੧) ਸਿਰੀ ਰਾਗੁ ਕੀ ਵਾਰ ਮਹਲਾ ੪ | (੨) ਵਾਰ ਮਾਝ ਕੀ ਤਥਾ ਸਲੋਕ ਮ: ੧ |
| (੩) ਗਉੜੀ ਕੀ ਵਾਰ ਮਹਲਾ ੩ | (੪) ਗਉੜੀ ਕੀ ਵਾਰ ਮਹਲਾ ੫ |
| (੫) ਆਸਾ ਮਹਲਾ ੧ ॥ ਵਾਰ ਸਲੋਕਾ ਨਾਲਿ | (੬) ਗੂਜਰੀ ਕੀ ਵਾਰ ਮਹਲਾ ੩ |
| (੭) ਰਾਗੁ ਗੂਜਰੀ ਵਾਰ ਮਹਲਾ ੫ | (੮) ਬਿਹਾਗੜੇ ਕੀ ਵਾਰ ਮਹਲਾ ੪ |
| (੯) ਵਡਹੰਸੁ ਕੀ ਵਾਰ ਮਹਲਾ ੫ | (੧੦) ਰਾਗੁ ਸੋਰਠਿ ਵਾਰ ਮਹਲੇ ੪ ਕੀ |
| (੧੧) ਜੈਤਸਰੀ ਮਹਲਾ ੫ ਵਾਰ ਸਲੋਕਾ ਨਾਲਿ | (੧੨) ਵਾਰ ਸੂਹੀ ਕੀ ਸਲੋਕਾ ਨਾਲਿ ਮ: ੩ |
| (੧੩) ਬਿਲਾਵਲੁ ਕੀ ਵਾਰ ਮਹਲਾ ੪ | (੧੪) ਰਾਮਕਲੀ ਵਾਰ ਮਹਲਾ ੩ |
| (੧੫) ਰਾਮਕਲੀ ਵਾਰ ਮਹਲਾ ੫ | (੧੬) ਰਾਮਕਲੀ ਵਾਰ ਰਾਇ ਬਲਵੰਡਿ ਤਥਾ ਸਤੈ ਡੂਮਿ ਆਖੀ |
| (੧੭) ਮਾਰੂ ਵਾਰ ਮਹਲਾ ੩ | (੧੮) ਮਾਰੂ ਵਾਰ ਮਹਲਾ ੫ ਡਖਣੇ ਮ: ੫ |
| (੧੯) ਬਸੰਤੁ ਕੀ ਵਾਰ ਮਹਲਾ ੫ | (੨੦) ਸਾਰੰਗ ਕੀ ਵਾਰ ਮਹਲਾ ੪ |
| (੨੧) ਵਾਰ ਮਲਾਰ ਕੀ ਮਹਲਾ ੧ | (੨੨) ਕਾਨੜੇ ਕੀ ਵਾਰ ਮਹਲਾ ੪ । |

ਪ੍ਰਸ਼ਨ ੩੮: ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿਚ ਉਹ ਕਿਹੜੀ ਵਾਰ ਹੈ ਜਿਸ ਵਿਚ ਸਭ ਤੋਂ ਵੱਧ ਪਉੜੀਆਂ ਹਨ ?

ਉੱਤਰ: ਸਾਰੰਗ ਕੀ ਵਾਰ ।

ਪ੍ਰਸ਼ਨ ੩੯: ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿਚ ਉਹ ਕਿਹੜੀ ਵਾਰ ਹੈ ਜਿਸ ਵਿਚ ਸਭ ਤੋਂ ਘੱਟ ਪਉੜੀਆਂ ਹਨ ?

ਉੱਤਰ: ਬਸੰਤੁ ਕੀ ਵਾਰ ।

ਪ੍ਰਸ਼ਨ ੪੦: ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿਚ ਦਰਜ ੩੧ ਰਾਗਾਂ ਵਿਚੋਂ ਉਹ ਕਿਹੜਾ ਰਾਗੁ ਹੈ ਜਿਸ ਵਿਚ ਸਭ ਤੋਂ ਵੱਧ ਵਾਰਾਂ ਆਉਂਦੀਆਂ ਹਨ ?

ਉੱਤਰ: ਰਾਗੁ ਰਾਮਕਲੀ ।

ਪ੍ਰਸ਼ਨ ੪੧: ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿਚ ਦਰਜ ੩੧ ਰਾਗਾਂ ਵਿਚੋਂ ਸਭ ਤੋਂ ਵਧ ਅੰਗ ਕਿਸ ਰਾਗੁ ਦੇ ਹਨ ?

ਉੱਤਰ: ਰਾਗੁ ਗਉੜੀ ।

ਪ੍ਰਸ਼ਨ ੪੨: ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿਚ ਦਰਜ ੩੧ ਰਾਗਾਂ ਵਿਚੋਂ ਸਭ ਤੋਂ ਘੱਟ ਅੰਗ ਕਿਸ ਰਾਗੁ ਦੇ ਹਨ ?

ਉੱਤਰ: ਰਾਗੁ [redacted] । ਜੈਜਾਵੰਤੀ

ਪ੍ਰਸ਼ਨ ੪੩: ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿਚ ਦਰਜ ੩੧ ਰਾਗਾਂ ਵਿਚੋਂ ਉਹ ਕਿਹੜਾ ਰਾਗੁ ਹੈ ਜਿਸ ਵਿਚ (ਰਹਾਉ) ਨਹੀ ਆਉਂਦਾ ?

ਉੱਤਰ: ਰਾਗੁ ਤੁਖਾਰੀ ।

ਪ੍ਰਸ਼ਨ ੪੪: ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿਚ ਦਰਜ ੩੧ ਰਾਗਾਂ ਵਿਚ ਧੰਨ ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੀਆਂ ਕਿੰਨੀਆਂ ਵਾਰਾਂ ਹਨ ?

ਉੱਤਰ: ੩ ਵਾਰਾਂ ਹਨ।

ਪ੍ਰਸ਼ਨ ੪੫: ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿਚ ਦਰਜ ੩੧ ਰਾਗਾਂ ਵਿਚ ਧੰਨ ਧੰਨ ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ਦੀਆਂ ਕਿੰਨੀਆਂ ਵਾਰਾਂ ਹਨ ?

ਉੱਤਰ: ੪ ਵਾਰਾਂ ਹਨ।

ਪ੍ਰਸ਼ਨ ੪੬: ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿਚ ਦਰਜ ੩੧ ਰਾਗਾਂ ਵਿਚ ਧੰਨ ਧੰਨ ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਦੀਆਂ ਕਿੰਨੀਆਂ ਵਾਰਾਂ ਹਨ ?

ਉੱਤਰ: ੮ ਵਾਰਾਂ ਹਨ।

ਪ੍ਰਸ਼ਨ ੪੭: ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿਚ ਦਰਜ ੩੧ ਰਾਗਾਂ ਵਿਚ ਧੰਨ ਧੰਨ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦੀਆਂ ਕਿੰਨੀਆਂ ਵਾਰਾਂ ਹਨ ?

ਉੱਤਰ: ੬ ਵਾਰਾਂ ਹਨ।

ਪ੍ਰਸ਼ਨ ੪੮ ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿਚ ਦਰਜ ੩੧ ਰਾਗਾਂ ਵਿਚ ਆਈ ਪਵਿਤਰ ਗੁਰਬਾਣੀ ਕਿੰਨੇ ਅੰਗ ਤੋਂ ਆਰੰਭ ਤੇ ਕਿੰਨੇ ਅੰਗ ਤੇ ਸਮਾਪਤ ਹੁੰਦੀ ਹੈ ?

ਉੱਤਰ: ੧੪ ਅੰਗ ਤੋਂ ਆਰੰਭ ਅਤੇ ੧੩੫੩ ਅੰਗ ਤੇ ਸਮਾਪਤ ਹੁੰਦੀ ਹੈ।

ਪ੍ਰਸ਼ਨ ੪੯: ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿਚ ਦਰਜ ੩੧ ਰਾਗਾਂ ਦੇ ਕੁੱਲ ਕਿੰਨੇ ਅੰਗ ਹਨ ?

ਉੱਤਰ: ੧੩੪੦ ਅੰਗ ਹਨ।

ਪ੍ਰਸ਼ਨ ੫੦: ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੀ ਆਰੰਭਤਾ ਦੀ ਪਵਿਤਰ ਗੁਰਬਾਣੀ ਕਿਹੜੀ ਹੈ ?

ਉੱਤਰ: ਮੂਲ ਮੰਤਰ।

ਪ੍ਰਸ਼ਨ ੫੧: ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੀ ਸਮਾਪਤੀ ਦੀ ਪਵਿਤਰ ਗੁਰਬਾਣੀ ਕਿਹੜੀ ਹੈ ?

ਉੱਤਰ: ਰਾਗੁ ਮਾਲਾ।

ਸੰਪੂਰਨ

ਸਤਿਨਾਮੁ ਸ੍ਰੀ ਵਾਹਿਗੁਰੂ



ੴ ਸਤਿਗੁਰ ਪ੍ਰਸਾਦਿ ॥

# ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ
# ਰਾਗਾਂ ਤੋਂ ਪਹਿਲੀ ਬਾਣੀ ਸਬੰਧੀ ਪ੍ਰਸ਼ਨੋਤਰੀ

ਪ੍ਰਸ਼ਨ ੧: ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿਚ ਦਰਜ ੩੧ ਰਾਗਾਂ ਤੋਂ ਪਹਿਲਾਂ ਦੀ ਬਾਣੀ ਦਾ ਵੇਰਵਾ ਦਿਉ ਜੀ।

ਉੱਤਰ: ਜਪੁਜੀ ਸਾਹਿਬ, ੫ ਸ਼ਬਦ ਸੋ ਦਰੁ, ੪ ਸ਼ਬਦ ਸੋ ਪੁਰਖੁ ਅਤੇ ਸੋਹਿਲਾ ਬਾਣੀ ਦਰਜ ਹੈ।

ਪ੍ਰਸ਼ਨ ੨: ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿਚ ਆਰੰਭ ਦੀ ਪਵਿਤਰ ਗੁਰਬਾਣੀ ਕਿਹੜੀ ਹੈ ?

ਉੱਤਰ: ਸ੍ਰੀ ਜਪੁਜੀ ਸਾਹਿਬ ਹੈ।

ਪ੍ਰਸ਼ਨ ੩: ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿਚ ਦਰਜ ਪਵਿਤਰ ਗੁਰਬਾਣੀ ਜਪੁਜੀ ਸਾਹਿਬ ਕਿੱਥੋਂ ਆਰੰਭ ਹੁੰਦੀ ਹੈ ?

ਉੱਤਰ: ੴ ਸਤਿਨਾਮ ਕਰਤਾ ਪੁਰਖੁ
ਨਿਰਭਉ ਨਿਰਵੈਰ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ

ਪ੍ਰਸ਼ਨ ੪: ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿਚ ਦਰਜ ਸ੍ਰੀ ਜਪੁਜੀ ਸਾਹਿਬ ਦੀ ਪਵਿਤਰ ਗੁਰਬਾਣੀ ਕਿੰਨੇ ਅੰਗ ਤੋਂ ਆਰੰਭ ਅਤੇ ਕਿੰਨੇ ਅੰਗ ਤੇ ਸਮਾਪਤ ਹੁੰਦੀ ਹੈ ?

ਉੱਤਰ: ੧ ਅੰਗ ਤੋਂ ਆਰੰਭ ਅਤੇ ੮ ਅੰਗ ਤੇ ਸਮਾਪਤ ਹੁੰਦੀ ਹੈ।

ਪ੍ਰਸ਼ਨ ੫: ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿਚ ਦਰਜ ਪਵਿਤਰ ਗੁਰਬਾਣੀ ਸ੍ਰੀ ਜਪੁਜੀ ਸਾਹਿਬ ਕਿਸ ਗੁਰੂ ਮਹਾਰਾਜ ਜੀ ਨੇ ਉਚਾਰਨ ਕੀਤੀ ਹੈ ?

ਉੱਤਰ: ਧੰਨ ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਉਚਾਰਨ ਕੀਤੀ ਹੈ।

ਪ੍ਰਸ਼ਨ ੬: ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿਚ ਦਰਜ ਪਵਿਤਰ ਗੁਰਬਾਣੀ ਸ੍ਰੀ ਜਪੁਜੀ ਸਾਹਿਬ ਦੇ ਕੁੱਲ ਕਿੰਨੇ ਅੰਗ ਹਨ ?

ਉੱਤਰ: ਕੁੱਲ ੮ ਅੰਗ ਹਨ।

ਪ੍ਰਸ਼ਨ ੭: ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿਚ ਦਰਜ ਪਵਿਤਰ ਗੁਰਬਾਣੀ ਸ੍ਰੀ ਜਪੁਜੀ ਸਾਹਿਬ ਦੀਆਂ ਕੁੱਲ ਕਿੰਨੀਆਂ ਪਉੜੀਆਂ ਹਨ ?

ਉੱਤਰ: ਕੁੱਲ ੩੮ ਪਉੜੀਆਂ ਹਨ।

ਪ੍ਰਸ਼ਨ ੮: ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿਚ ਦਰਜ ਪਵਿਤਰ ਗੁਰਬਾਣੀ ਸ੍ਰੀ ਜਪੁਜੀ ਸਾਹਿਬ ਦੇ ਕੁੱਲ ਕਿੰਨੇ ਸਲੋਕ ਹਨ ?

ਉੱਤਰ: ੧ ਸਲੋਕ ਦਰਜ ਹੈ।

ਪ੍ਰਸ਼ਨ ੯: ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿਚ ਦਰਜ ਸੋ ਦਰੁ, ਸਿਰਲੇਖ ਹੇਠ ਦਰਜ ੫ ਸ਼ਬਦਾਂ ਵਿਚ ਧੰਨ ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਕਿੰਨੇ ਸ਼ਬਦ ਹਨ ?

ਉੱਤਰ: ਕੁੱਲ ੩ ਸ਼ਬਦ ਦਰਜ ਹਨ।

